


# ਗੁਰੂ ਨਾਨਕ ਦਰਪਨ

ਇਕ ਵਿਚਾਰ-ਉੱਤੇਜਕ ਲੇਖ-ਸੰਗ੍ਰਹਿ



ਲੇਖਕ : ਗਿਆਨੀ ਭਾਗ ਸਿੰਘ
ਅੰਬਾਲਾ

ਭੇਟਾ : 2-50 ਪੈਸੇ

# ਤੱਤਕਰਾ

# ਸਮਰਪਣ

ਜਿਸ ਸਤਿਗੁਰ ਨੂੰ ਜਗਤ ਪਿਤਾ ਨੇ ਜਗ ਤਾਰਣ ਹਿੱਤ ਜਗਤ ਪਠੱਾਇਆ।
ਜਲਦੀ ਪ੍ਰਿਥਮੀ ਠਾਰਣ ਕਾਰਣ ਜੋ ਗੁਰ ਵਾਹੋ ਦਾਹੀ ਧਾਇਆ।
ਆਦਮ ਖਾਣੇ, ਠੱਗਾਂ, ਚੋਰਾਂ, ਪਾਮਰਾਂ ਨੂੰ ਜਿਸ ਦੇਵ ਬਣਾਇਆ।
ਉਸ ਸਤਿਗੁਰ ਦੀ "ਭਾਗ ਹਰੀ" ਨੇ ਇਹ ਪੁਸਤਕ ਹੈ ਭੇਟ ਚੜ੍ਹਾਇਆ।

# ਦੋ ਸ਼ਬਦ

ਇਸ ਟ੍ਰੈਕਟ ਦੇ ਲੇਖਕ ਗਿਆਨੀ ਭਾਗ ਸਿੰਘ ਜੀ ਸਿੱਖ ਇਤਿਹਾਸ ਦੇ ਉੱਘੇ ਖੋਜੀ ਤੇ ਗੁਰਬਾਣੀ ਦੀ ਡੂੰਘੀ ਸਮੱਝ ਰੱਖਣ ਵਾਲੇ ਗੁਰ ਸਿੱਖ ਹਨ—

ਇਹ ਟ੍ਰੈਕਟ ਜੋ ਪਰਕਾਸ਼ਤ ਕੀਤਾ ਜਾ ਰਿਹਾ ਹੈ ਅਸਲ ਵਿਚ ਉਨ੍ਹਾਂ ਦੇ ਵਿਖਿਆਨ ਹਨ ਜੇਹੜੇ ਉਹ ਕਈ ਥਾਵਾਂ ਤੇ ਦੇ ਚੁੱਕੇ ਹਨ ਪ੍ਰੰਤੂ ਫਿਰ ਵੀ ਆਮ ਰਾਗੀ ਤੇ ਪਾਠੀ ਲਕੀਰ ਦੇ ਫ਼ਕੀਰ ਹਨ ਅਰਥਾਤ ਸ਼ੁੱਧ ਬਾਣੀ ਪੜ੍ਹਨ ਵੱਲ ਉੱਕਾ ਹੀ ਧਿਆਨ ਨਹੀਂ ਦੇਂਦੇ ਜਿਸ ਦਾ ਵੱਡਾ ਕਾਰਨ ਲੱਗਾਂ ਮਾਤ੍ਰਾਂ ਵਲ ਧਿਆਨ ਨ ਦੇਣਾ ਤੇ ਅਰਥ–ਬੋਧ ਦਾ ਨਾਹ ਹੋਣਾ ਹੈ—

ਇਹ ਠੀਕ ਹੈ ਕਿ ਬਾਕੀ ਲੇਖ ਭੀ ਆਪਣੀ ਆਪਣੀ ਥਾਂ ਤੇ ਬਹੁਤ ਵਿਸ਼ੇਸ਼ਤਾ ਰਖਦੇ ਹਨ ਪ੍ਰੰਤੂ ਮੇਰੀ ਰਾਇ ਵਿਚ ਇਸ ਟ੍ਰੈਕਟ ਤੇ ਦੋ ਮਜ਼ਮੂਨ, ਇਕ 'ਆਸਾ ਦੀ ਵਾਰ ਸਬੰਧੀ' ਤੇ ਦੂਜਾ 'ਗੁਰੂ ਨਾਨਕ ਬਾਣੀ ਤੇ ਕੱਚੀ ਬਾਣੀ' ਸਭ ਤੋਂ ਉੱਤਮ ਦਰਜਾ ਰੱਖਦੇ ਹਨ। ਹਰ ਸਿੱਖ ਲਈ ਅਤੀ ਜ਼ਰੂਰੀ ਹੈ ਕਿ ਗੁਰਬਾਣੀ ਦਾ ਪਾਠ ਯਾ ਕੀਰਤਨ ਕਰਨ ਵੇਲੇ ਦਰਸਾਈਆਂ ਗੱਲਾਂ ਵੱਲ ਪੂਰਾ ਪੂਰਾ ਧਿਆਨ ਦੇਵੇ ਤਾਂ ਜੋ ਬਾਣੀ ਮਨ ਤੇ ਅਸਰ ਕਰਕੇ ਜੀਵਨ ਵਿੱਚ ਪ੍ਰੀਵਰਤਨ ਲਿਆ ਸੱਕੇ।

ਜੇਕਰ ਇਹ ਟ੍ਰੈਕਟ ਸਿੱਖ ਜਗਤ ਵਿੱਚ ਇਤਨਾ ਕੁ ਪਰਚਾਰ ਭੀ ਕਰ ਸੱਕੇ ਤਾਂ ਮੈਂ ਸਮਝਾਂਗਾ ਕਿ **ਗਿਆਨੀ ਭਾਗ ਸਿੰਘ ਜੀ** ਦੀ ਘਾਲਨਾ ਸਫ਼ਲ ਹੋ ਗਈ ਹੈ—

ਅਜੇਹੀ ਸੁਗਾਤ ਸਿੱਖ ਪੰਥ ਨੂੰ ਭੇਟਾ ਕਰਨ ਤੇ ਮੈਂ ਗਿਆਨੀ ਜੀ ਨੂੰ ਹਾਰਦਿਕ ਵਧਾਈ ਦੇਂਦਾ ਹਾਂ।

ਸਿੱਖ ਪੰਥ ਦਾ ਦਾਸ

੩੧੩ ਮਾਡਲ ਟਾਊਨ
ਲੁਧਿਆਣਾ।

ਉਜਾਗਰ ਸਿੰਘ
ਡੀ: ਡੀ: ਪੀ: ਆਈ: (ਰੀਟਾਇਰਡ)

# ਧੰਨਵਾਦ

'ਮੈਂ', ਸਿੱਖ ਕਲਚਰਲ ਮਿਸ਼ਨ, ਗੁਰਦੁਆਰਾ ਸੈਕਟ੍ਰ ੧੫ ਚੰਡੀਗੜ੍ਹ ਦਾ ਧੰਨਵਾਦ ਕਰਦਾ ਹਾਂ ਜਿਸ ਨੇ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਸ਼ਤਾਬਦੀ ਸਮੇਂ ਇਹ ਹੱਥਲੀ ਪੁਸਤਕ 'ਗੁਰੂ ਨਾਨਕ ਦਰਪਣ' ਲਿੱਖਣ ਲਈ ਪ੍ਰੇਰ ਕੇ ਮੈਨੂੰ ਉਤਸਾਹਿਤ ਕੀਤਾ।

ਉਨ੍ਹਾਂ ਗੁਰਮਤਿ ਅਵਲੰਬੀ, ਸੂਝਵਾਨ ਸੱਜਣਾਂ ਦਾ ਭੀ ਧੰਨਵਾਦੀ ਹਾਂ ਜਿਨ੍ਹਾਂ ਨੇ 'ਗੁਰੂ ਨਾਨਕ ਦਰਪਣ' ਦੀ ਪਹਿਲੀ ਵਾਰ ਛਪੀ ਇਕ ਹਜ਼ਾਰ ਕਾਪੀ ਥੋੜੇ ਸਮੇਂ ਵਿਚ ਹੀ ਹੱਥੋ ਹੱਥ ਲੈਕੇ ਦੂਜੀ ਵਾਰ ਹੋਰ ਵੀ ਵਧੇਰੇ ਛਪਵਾਉਣ ਦੀ ਪ੍ਰੇਰਨਾ ਦੇ ਕੇ ਮੇਰਾ ਹੌਸਲਾ ਵਧਾਇਆ।

ਪ੍ਰੇਮ ਸਨੇਹੀ ਨਾਮ ਬਾਣੀ ਦੇ ਰਸੀਏ ਸ: ਉਜਾਗਰ ਸਿੰਘ ਜੀ ਡੀ. ਡੀ. ਪੀ. ਆਈ. (ਰੀਟਾਇਰਡ) ੩੧੩ ਮਾਡਲ ਟਾਊਨ, ਲੁਧਿਆਣਾ ਦਾ ਵੀ ਅਤੀ ਧੰਨਵਾਦੀ ਹਾਂ, ਜਿਨ੍ਹਾਂ ਪਹਿਲੀ ਐਡੀਸ਼ਨ ਵਿਚ ਪ੍ਰਮਾਣ ਰੂਪ ਵਰਤੀ ਗੁਰਬਾਣੀ ਦੀਆਂ ਲੱਗਾਂ ਮਾਤ੍ਰਾਂ ਵੱਲ ਉਚੇਚਾ ਧਿਆਨ ਦਿਵਾ ਕੇ ਅਗੋਂ ਲਈ ਸਾਵਧਾਨ ਕਰਨ ਦੀ ਕ੍ਰਿਪਾਲਤਾ ਕੀਤੀ।

ਮੈਂ ਆਪਣੇ ਨਿਕਟ ਵਰਤੀ ਕੱਥਾ, ਕੀਰਤਨ ਦੇ ਰਸੀਏ; ਬੇਦੀ ਹਰਪਾਲ ਸਿੰਘ ਜੀ ਲੁਧਿਆਣਾ ਦਾ ਇਸ ਲਈ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਬਹੁਤ ਗਿਣਤੀ ਵਿਚ 'ਗੁਰ ਨਾਨਕ ਦਰਪਣ' ਦੀਆਂ ਕਾਪੀਆਂ ਖ਼ਰੀਦ ਕੇ ਗੁਰਮਤਿ ਪ੍ਰਚਾਰ ਹਿੱਤ ਅੱਧੇ ਮੋਖ ਉਤੇ ਪਾਠਕਾਂ ਨੂੰ ਦੇਣ ਦੀ ਉਦਾਰਤਾ ਦਰਸਾਈ।

ਭਾਗ ਸਿੰਘ, ਗਿਆਨੀ

# ਮੰਗਲਾਚਰਨ

## ਕੁੰਡਲੀ

ੴ ਸਤਿਗੁਰ ਪ੍ਰਸਾਦਿ ॥

ਕਰੂੰ ਨਮੋ ਕਰ ਜੋਰ ਕਰਿ, ਹੇ ਪ੍ਰਭ ਕ੍ਰਿਪਾ ਨਿਧਾਨ ।
ਕਰੁਣਾ ਕਰਿ, ਕਰੁਣਾ ਪਤੇ, ਤੁਮ ਕਾਰੀ ਕਲਿਆਣ ।
ਤੁਮ ਕਾਰੀ ਕਲਿਆਣ, ਕਾਰੀਯ, ਕਾਰਣ ਕੇ ਕਰਤਾ ।
ਕਸ਼ਟ, ਕਲੰਕ, ਕਲੇਸ਼, ਨਿਖਲ ਕਿਲ, ਕਲਮਲ ਹਰਤਾ ।
ਕਰਣ ਮੰਗਲਾ ਚਰਣ ਕਰਿ "ਭਾਗ ਹਰੀ" ਤਵ ਦਰ ਪਰੂੰ ।
ਕਰੁਣਾ ਕਰਿ ਕਰੁਣਾ ਪਤੇ, ਨਮੋ ਜੋਰ ਕਰਿ ਕਰ ਕਰੂੰ ।

## ਸਵੈਯਾ

ਸ੍ਰੀ ਗੁਰੂ ਨਾਨਕ, ਅਰ ਗੁਰੁ ਅੰਗਦ, ਅਮਰਦਾਸ ਭੱਲੇ ਕੁਲ ਚੰਦਨ ॥
ਰਾਮਦਾਸ, ਅਰਜੁਨ, ਹਰਿ ਗੋਬਿੰਦ, ਸ੍ਰੀ ਹਰਿ ਰਾਇ ਸਕਲ ਸੁਖ ਕੰਦਨ ॥
ਹਰੀ ਕ੍ਰਿਸ਼ਨ, ਗੁਰ ਤੇਗ ਬਹਾਦਰ, ਗੋਬਿੰਦ ਕੇਹਰ ਦੁਸ਼ਟ ਨਿਕੰਦਨ ॥
"ਭਾਗ ਹਰੀ" ਕੀ ਧਰ ਪਰ, ਗਿਰ ਕਰਿ, ਪਰ ਕਰਿ ਚਰਨਨ, ਸ਼ਰਨਨ ਬੰਦਨ ॥

## ਸਿੰਗਾਵਲੋਕਾ-ਛੰਦ

ਜੋਤਿ ਦਸੋਂ ਗੁਰ ਕੀ ਅਤਿ ਪਾਵਨ, ਸ੍ਰੀ ਗੁਰੂ ਗ੍ਰੰਥ ਗੁਰੂ ਕੀ ਬਾਨੀ ।
ਬਾਨੀ ਗੁਰੂ, ਗੁਰੂ ਬਾਨੀ ਅਹੈ, ਪ੍ਰਤੱਖ ਗੁਰੂ ਨਿਸਚੈ ਮਨ ਜਾਨੀ ।
ਜਾਨੀ ਚਤੁਰਦਸ ਭਵਨ ਵਿਖੇ, ਕਲਿ ਕਰਾਲ ਮੇਂ ਹੈ ਗਤਿ ਦਾਨੀ ॥
ਦਾਨੀ ਹੈ ਚਾਰ ਪਦਾਰਥ ਕੀ, 'ਭਾਗ ਮ੍ਰਿਗੇਂਦ' ਤਿਸ ਬੰਦਨ ਠਾਨੀ ॥

# ਭੂਮਿਕਾ

ਗਿਆਨੀ ਭਾਗ ਸਿੰਘ ਜੀ ਦੀ ਕੱਥਨੀ ਤੇ ਕਰਣੀ ਵਿਚ ਪੁਰਾਤਨ ਗੁਰਸਿਖਾਂ ਵਾਲੇ ਬਹੁਤ ਸਾਰੇ ਚਿੰਨ੍ਹ ਮਿਲਦੇ ਹਨ । ਗੁਰਮਤਿ ਪਰਚਾਰ ਤੇ ਮਨਮਤ ਪਰਹਾਰ ਉਹਨਾਂ ਦੇ ਜੀਵਨ ਦਾ ਮਿਸ਼ਨ ਰਿਹਾ ਹੈ ਅਤੇ ਇਹ ਹਥਲੀ ਪੁਸਤਕ ਵੀ ਇਸੇ ਨਿਸ਼ਾਨੇ ਦੀ ਸਿੱਧੀ ਲਈ ਉਨ੍ਹਾਂ ਦੁਆਰਾ ਕੀਤਾ ਇਕ ਜਤਨ ਹੈ । ਕਦੀ ਉਹ "ਭਾਗ ਮਲ" ਸਨ ਤੇ ਹਿੰਦੂ ਮਤ ਦੇ ਸਾਰੇ ਕਰਮ ਕਾਂਡ ਨ ਕੇਵਲ ਮੰਨਦੇ ਹੀ ਸਨ ਸਗੋਂ ਉਹਨਾਂ ਦਾ ਪ੍ਰਚਾਰ ਵੀ ਕਰਦੇ ਸਨ । ਪਰ ਉਹਨਾਂ ਦੇ ਭਾਗਾਂ ਵਿਚ ਸਤਿਗੁਰਾਂ ਦੀ ਅਪਾਰ ਕਿਰਪਾ ਦਾ ਪਾਤ੍ਰ ਬਣਨਾ ਲਿਖਿਆ ਸੀ । ਗੁਰੂ ਸਾਹਿਬਾਨ ਦੀ ਬਾਣੀ ਦੇ ਨੋਕੀਲੇ ਤੀਰਾਂ ਨੇ ਉਨ੍ਹਾਂ ਨੂੰ ਵਿੰਨ੍ਹਿਆਂ ਤੇ **ਭਾਗ ਮਲ** ਤੋਂ **ਭਾਗ ਸਿੰਘ** ਸਜਾ ਦਿੱਤਾ । ਕੌਣ ਜਾਣਦਾ ਸੀ ਸਿੱਖੀ ਦੀ ਦਾਤਿ ਨਾਲ ਨਾ ਕੇਵਲ "ਭਾਗ ਮਲ" ਦੇ ਭਾਗ ਜਾਗਣਗੇ, ਸਗੋਂ ਉਹ ਕਈਆਂ ਦੇ ਭਾਗਾਂ ਦਾ ਬੀੜਾ ਸਿਰ ਚੁੱਕ ਲੈਣਗੇ । ਆਪ ਜੀ ਨੇ ਸਾਰੀ ਉਮਰ ਸਿੱਖੀ ਪਰਚਾਰ ਵਿਚ ਹੀ ਗੁਜ਼ਾਰੀ ਅਤੇ ਆਪ ਖ਼ੁਦ ਪੂਰਨ ਗੁਰਸਿੱਖੀ ਦੀ ਪ੍ਰਤੱਖ ਮੂਰਤਿ ਹਨ ।

ਗਿਆਨੀ ਜੀ ਗੁਰਮਤਿ ਵਿਚਾਰ ਧਾਰਾ ਅਤੇ ਖੋਜ ਵਿਚ ਅਤਿ ਪ੍ਰਬੀਨ ਹਨ । ਆਪ ਉੱਚ ਕੋਟੀ ਦੇ ਕਥਾਕਾਰ ਹਨ । ਆਪ ਦੀ ਵਿਦਵਤਾ ਦੀ ਝਲਕ ਆਪ ਦੀ ਇਕ ਕਥਾ ਸਰਵਣ ਕਰਨ ਤੋਂ ਹੀ ਪੈ ਜਾਂਦੀ ਹੈ । ਗੁਰਬਾਣੀ ਦੇ ਸ਼ੁੱਧ ਉਚਾਰਣ ਅਤੇ ਵਿਆਕਰਣਕ ਅਰਥ ਭੇਦ ਨੂੰ ਸ਼ਾਇਦ ਆਪ ਜਿੰਨਾਂ ਕਿਸੇ ਨੇ ਹੀ ਸਮਝਿਆ ਹੋਵੇ । ਭਾਈ ਸਾਹਿਬ ਸਿੰਘ ਦੇ ਵਿਆਕਰਣਕ ਅਰਥ ਭਾਵਾਂ ਦੀ ਸ਼ਲਾਘਾ ਕਰਦੇ ਆਪ ਨੇ ਕਈ ਨਵੇਂ ਉੱਦਮ ਵੀ ਕੀਤੇ ਹਨ । ਗੁਰਬਾਣੀ ਦੀਆਂ ਬਹੁਤ ਸਾਰੀਆਂ ਪੰਗਤੀਆਂ ਗ਼ਲਤ ਢੰਗ ਨਾਲ ਪ੍ਰਚਲਤ ਹੋ ਚੁਕੀਆਂ ਹਨ । ਗਿਆਨੀ ਜੀ ਨੇ ਉਨ੍ਹਾਂ ਭੁਲੇਖਿਆਂ ਤੇ ਅਸ਼ੁੱਧੀਆਂ ਦੇ ਕਾਰਣ ਲੱਭੇ ਹਨ ਤੇ ਉਹਨਾਂ ਨੂੰ ਸੋਧ ਦਿੱਤੀ ਹੈ । "ਗੁਰੂ ਨਾਨਕ ਬਾਣੀ ਅਤੇ ਕੱਚੀ ਬਾਣੀ" ਵਿਚ ਗਿਆਨੀ ਜੀ ਨੇ 'ਕੱਚ' ਅਤੇ 'ਸੱਚ' ਦਾ ਨਿਰਣਾ ਕੀਤਾ ਹੈ । ਅਤੇ ਹਰ ਗੱਲ ਨੂੰ ਦਲੀਲ ਤੇ ਆਧਾਰਤ ਕੀਤਾ ਹੈ । 'ਆਸਾ ਦੀ ਵਾਰ' ਵਿਚ ਉਨ੍ਹਾਂ ਨੇ ਕੁਝ ਅਜੇਹੀਆਂ ਤੁੱਕਾਂ ਵੱਲ ਸਾਡਾ ਧਿਆਨ ਦੁਆਇਆ ਹੈ ਜਿਹਨਾਂ ਦਾ ਉਚਾਰਣ ਰੋਜ਼ ਕਈ ਗੁਰਦਵਾਰਿਆਂ ਵਿਚ ਗਿਆਨੀ, ਗ੍ਰੰਥੀ, ਰਾਗੀ ਅਤੇ ਸੰਗਤਿ ਗ਼ਲਤ ਢੰਗ ਨਾਲ ਕਰਦੇ ਆ ਰਹੇ ਹਨ । ਢਾਢੀ ਗੁਰੂ ਘਰ ਦੇ ਵਰੋਸਾਏ ਸਤਿਕਾਰ ਜੋਗ ਵਿਅਕਤੀ ਹਨ ਜੋ ਗੁਰੂ ਸਾਹਿਬ ਦੀਆਂ ਅੰਕਤ ਕੀਤੀਆਂ ਵਾਰਾਂ ਅਤੇ ਗੁਰੂਆਂ ਤੇ ਗੁਰਸਿੱਖਾਂ ਦੇ ਇਤਿਹਾਸ ਨੂੰ ਸਿੱਖ ਸੰਗਤਾਂ ਦੇ ਦੀਵਾਨਾਂ ਵਿਚ ਸੁਣਾਉਣ ਦੀ ਸੇਵਾ ਨਿਭਾਉਂਦੇ ਰਹੇ ਹਨ, ਪਰ ਅਜ ਇਹਨਾਂ ਦੀ ਹਾਲਤ ਬੜੀ

ਬਦਲ ਗਈ ਹੈ । ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਵਾਰਾਂ, ਅਤੇ ਗੁਰ ਇਤਿਹਾਸ ਇਹਨਾਂ ਦੀ ਪਹੁੰਚ ਤੋਂ ਬਾਹਰ ਦੀਆਂ ਗੱਲਾਂ ਜਾਪਦੀਆਂ ਹਨ । ਕੁਝ ਦਰਦਨਾਕ ਮਨੋਕਲਪਤ ਕਹਾਣੀਆਂ ਰਾਹੀਂ ਉਹ ਸੰਗਤਾਂ ਦੇ ਹਿਰਦਿਆਂ ਵਿਚ ਕਰੁਣਾਰਸ ਭਰ ਕੇ ਆਪਣਾ ਮਤਲਬ ਸਾਰ ਲੈਣਾ ਚਾਹੁੰਦੇ ਹਨ । "ਵਾਰਾਂ ਅਤੇ ਢਾਢੀ" ਲੇਖ ਇਸੇ ਆਸ਼ੇ ਤੋਂ ਲਿਖਿਆ ਗਿਆ ਹੈ ।

ਗੁਰੂ ਨਾਨਕ ਦੇਵ ਜੀ ਮਨੁੱਖਤਾ ਦੀ ਕਲਿਆਣ ਲਈ ਇਸ ਸੰਸਾਰ ਵਿਚ ਪ੍ਰਗਟ ਹੋਏ । ਪਰ ਸਮਾਂ ਗੁਜ਼ਰਣ ਨਾਲ ਉਹਨਾਂ ਦੇ ਜੀਵਨ ਅਤੇ ਜੀਵਨ ਸਿਧਾਂਤਾਂ ਸਬੰਧੀ ਭੁਲੇਖੇ ਪੈਦਾ ਹੋ ਗਏ । ਉਹ ਸਭ ਤੋਂ ਵੱਡਾ ਭੁਲੇਖਾ ਉਹਨਾਂ ਦੀ ਜਨਮ-ਥਿਤ ਦਾ ਹੈ । ਕਾਫ਼ੀ ਸਮਾਂ ਪਹਿਲਾਂ "ਕੱਤਕ ਕਿ ਵਿਸਾਖ" ਰਾਹੀਂ ਸ੍ਰ: ਕਰਮ ਸਿੰਘ ਜੀ ਹਿਸਟੋਰੀਅਨ ਨੇ ਗੁਰੂ ਜੀ ਦੀ ਸਹੀ ਪ੍ਰਕਾਸ਼ ਮਿੱਤੀ ਦਾ ਨਿਰਣਾ ਕੀਤਾ ਪਰ ਸਿੱਖ ਪੰਥ ਪਰਚਲਤ ਕੱਤਕ ਪੂੰਨਿਆਂ ਦੀ ਮਿੱਤੀ ਨਾ ਬਦਲ ਸਕਿਆ । ਗਿਆਨੀ ਜੀ ਨੇ ਇਕ ਲੇਖ ਵਿਚ ਅਵਤਾਰ ਸਬੰਧੀ ਇਸ ਇਤਿਹਾਸਕ ਭੁਲੇਖੇ ਨੂੰ ਵੀ ਦੂਰ ਕਰਨਾ ਚਾਹਿਆ ਹੈ ।

ਇਸੇ ਤਰ੍ਹਾਂ ਕਈ ਹੋਰ ਭੁਲੇਖੇ ਹਨ ।

ਗੁਰੂ ਜੀ ਦਾ ਗੁਰੂ ਕੌਣ ਸੀ ? Encyclopaedia of World Religions and Ethics ਵਿਚ ਵੀ ਗੁਰੂ ਜੀ ਦਾ ਗੁਰੂ ਕਬੀਰ ਦਸਿਆ ਹੈ । ਗਿਆਨੀ ਜੀ ਨੇ ਇਸ ਲੇਖ ਵਿਚ ਇਹ ਗੱਲ ਸਪਸ਼ਟ ਕਰ ਦਿੱਤੀ ਹੈ ਕਿ ਅਪਰੰਪਰ "ਪਾਰਬ੍ਰਹਮੁ ਪਰਮੇਸ਼ਰ" ਨੂੰ ਹੀ ਗੁਰੂ ਜੀ ਨੇ ਗੁਰੂ ਜਾਤਾ ਸੀ ਹੋਰ ਕਿਸੇ ਨੂੰ ਨਹੀਂ ।

ਗੁਰੂ ਜੀ ਦੇ ਜੀਵਨ ਸਿਧਾਂਤਾਂ ਵਿਚ ਕਈ ਅਨਜਾਣ ਪੁਰਸ਼ਾਂ ਨੇ "ਕੂੜ" ਦਾ ਰਲਾ ਪਾਉਣ ਦਾ ਯਤਨ ਕੀਤਾ ਹੈ । ਅਜ ਵੀ ਗੁਰੂ ਜੀ ਦੇ ਸਿੱਖ, ਗੁਰੂ ਜੀ ਦੀ ਬਾਣੀ ਪੜ੍ਹਨ ਵਾਲੇ ਸ਼ਰਾਧ ਕਰਦੇ ਵੇਖੇ ਜਾਂਦੇ ਹਨ ਅਤੇ ਸਾਡੇ ਗ੍ਰੰਥ, ਗਿਆਨੀ ਸ਼ਰਾਧਾਂ ਵਿਚ ਬੜੀ ਸ਼ਾਨ ਨਾਲ ਸ਼ਾਮਲ ਹੁੰਦੇ ਹਨ । ਬੜੀ ਅਸਚਰਜ ਗੱਲ ਹੈ ! ਪੰਡਿਤਾਂ ਦੀ ਥਾਂ ਭਾਈਆਂ, ਗਿਆਨੀਆਂ ਨੇ ਲੈ ਲਈ ! ਸੁਧਾਰ ਕੀ ਹੋਇਆ ? ਜੇ ਪੰਡਿਤ, ਬ੍ਰਾਹਮਣ ਦਿੱਤਾ ਧਨ, ਮਾਲ ਪਿਤਰਾਂ ਤੱਕ ਨਹੀਂ ਪਹੁੰਚਾ ਸਕਦੇ ਤਾਂ ਗਿਆਨੀ ਗ੍ਰੰਥੀ ਕਿਵੇਂ ਰੱਬ ਦੇ ਠੇਕੇਦਾਰ ਬਣ ਸਕਦੇ ਹਨ ? ਸ਼ਰਾਧਾਂ ਵਾਲੇ ਲੇਖ ਵਿਚ ਗਿਆਨੀ ਜੀ ਨੇ ਇਸ 'ਕੱਚ' ਦਾ ਪਾਜ ਉਘਾੜਿਆ ਹੈ । ਕਈ ਹੋਰ ਮਨਮਤਾਂ ਸਿੱਖ ਗੁਰਦਵਾਰਿਆਂ ਵਿਚ ਪ੍ਰਚਲਤ ਹਨ । ਗੁਰੂ ਜੀ ਦੀ ਉਚਾਰਣ ਕੀਤੀ 'ਆਰਤੀ' ਗਾਇਨ ਕੀਤੀ ਜਾਂਦੀ ਹੈ ਤੇ ਨਾਲ ਹੀ ਦੀਵਿਆਂ ਦੀ ਆਰਤੀ ਉਤਾਰੀ ਜਾਂਦੀ ਹੈ । ਕਿੰਨੀਆਂ ਵਿਰੋਧਾਤਮਕ

ਗੱਲਾਂ ਹਨ ! ਗੁਰੂ ਜੀ ਤਾਂ ਵਿਸ਼ਵ ਵਿਚ ਹੋ ਰਹੀ ਆਰਤੀ ਦਾ ਜ਼ਿਕਰ ਕਰਦੇ ਹਨ ਪਰ ਅਸੀਂ ਫਿਰ ਥਾਲ ਵਿਚ ਦੀਵੇ ਜਗਾ ਕੇ ਗੁਰਬਾਣੀ ਨੂੰ ਝੁਠਲਾਉਣ ਦਾ ਯਤਨ ਕਰਦੇ ਹਾਂ। ਸੰਗ੍ਰਾਂਦ, ਪੂਰਨਮਾਸ਼ੀ ਅਤੇ ਮਸਿਆ ਵੀ ਏਸੇ ਤਰ੍ਹਾਂ ਸਿੱਖਾਂ ਵਿਚ ਕਰਮਕਾਂਡ ਦਾ ਰੂਪ ਧਾਰਨ ਕਰ ਬੈਠੀ ਹੈ। "ਪੂਰਨਮਾਸ਼ੀ" ਦਾ ਵਰਤ ਲੇਖ ਇਸ ਮਨਮਤ ਦੀ ਨਿਖੇਧੀ ਕਰਦਾ ਹੈ।

"ਬਸੰਤ ਰਾਗ" ਇਕ ਹੋਰ ਪ੍ਰਚਲਤ ਤੇ ਪਰਵਾਣਿਤ ਭੁੱਲ ਦੀ ਸੋਧ ਲਈ ਲਿਖਿਆ ਲੇਖ ਹੈ। ਆਸ ਹੈ ਇਹ ਸਾਰੇ ਲੇਖ ਗੁਰ ਸਿੱਖ ਸੰਗਤਾਂ, ਗਿਆਨੀਆਂ, ਪ੍ਰਚਾਰਕਾਂ ਨੂੰ ਹਲੂਣਾ ਦੇਣਗੇ, ਕੱਚ ਤੋਂ ਤੋੜ ਕੇ ਸੱਚ ਨਾਲ ਜੋੜਨ ਵਿਚ ਸਹਾਈ ਹੋਣਗੇ ਤੇ ਮਨਮੱਤ ਨੂੰ ਛੱਡਣ ਅਤੇ ਗੁਰਮਤਿ ਨੂੰ ਗ੍ਰਹਿਣ ਕਰਨ ਵਿਚ ਸਹਾਇਕ ਸਿੱਧ ਹੋਣਗੇ।

ਸਿੱਖ ਪੰਥ ਦਾ ਦਾਸ

(ਪ੍ਰੋ:) ਜਗਜੀਤ ਸਿੰਘ

੨੫.੧੦.੯੯. ਸਿੱਖ ਕਲਚਰਲ ਮਿਸ਼ਨ, ਚੰਡੀਗੜ੍ਹ।

੧ ੴ ਸਤਿਗੁਰ ਪ੍ਰਸਾਦਿ ॥

# ਸੰਖੇਪ ਜੀਵਨ ਗੁਰੂ ਨਾਨਕ ਦੇਵ ਜੀ

ਅਵਤਾਰ—ਵੈਸਾਖ ਸੁਦੀ ਤੀਜ (੩੦ ਵੈਸਾਖ), ਸੰਮਤਿ ੧੫੨੬, ਮੁਤਾਬਕ ੧੫ ਅਪ੍ਰੈਲ, ੧੪੬੯ ਈਸਵੀ । ਰਾਇ ਭੋਇ ਦੀ ਤਲਵੰਡੀ ਜ਼ਿਲਾ ਸ਼ੇਖੂਪੁਰਾ ।

ਮਾਤਾ–ਤ੍ਰਿਪਤਾ ਜੀ । ਪਿਤਾ–ਕਲਿਆਣ ਦਾਸ ਜੀ । ਕਲਿਆਣ ਦਾਸ ਜੀ ਦਾ ਜਨਮ—ਸੰਮਤਿ ੧੪੯੭ ਅਤੇ ਕਲਿਆਣ ਦਾਸ ਜੀ ਦੇ ਪਿਤਾ ਸ਼ੈਣ ਰਾਇ (ਸ਼ਿਵ ਰਾਮ) ਜਿਨ੍ਹਾਂ ਦਾ ਜਨਮ ੧੪੭੫ ਬਿਕ੍ਰਮੀ ਵਿਚ ਹੋਇਆ ਸੀ ਤੇ ਉਹਨਾਂ ਦਾ ਵਿਆਹ ਜਲੰਧਰ ਦੇ ਰਾਜੇ "ਜਸ ਰਾਮ" ਦੀ ਸਪੁਤਰੀ "ਬਨਾਰਸੀ" ਨਾਲ ਹੋਇਆ ਸੀ ।

ਗੁਰੂ ਜੀ ਦੇ ਨਾਨਾ–ਰਾਮ ਦੇਵ ਜੀ, ਚਹਿਲ ਪਿੰਡ ਜ਼ਿਲਾ ਲਾਹੌਰ ਵਾਲੇ । ਕਲਿਆਣ ਦਾਸ ਜੀ ਦਾ ਪਿਛਲਾ ਪਿੰਡ "ਪਠੇ-ਵਿੰਡ", ਥਾਣਾ ਸਰਹਾਲੀ, ਤਹਿਸੀਲ ਸਰਹਾਲੀ, ਜ਼ਿਲਾ ਅੰਮ੍ਰਿਤਸਰ ।

ਗੁਰੂ ਨਾਨਕ ਦੇਵ ਜੀ ਜੋਤੀ ਜੋਤਿ ਸਮਾਏ—ਅਸੂ ਸੁਦੀ ਦਸਮੀ ਸੰਮਤਿ ੧੫੯੬, ਈ: ੧੫੩੯, ਕਰਤਾਰਪੁਰ (ਰਾਵੀ) । ਕੁਲ ਆਯੂ ੭੦ ਸਾਲ, ੫ ਮਹੀਨੇ ੭ ਦਿਨ ।

ਆਯੂ ਦਾ ਵੇਰਵਾ ਹੇਠ ਦਿਤੇ ਅਨੁਸਾਰ ਹੈ :—

ਸਤਵੇਂ ਸਾਲ ਪਾਂਧੇ ਕੋਲ ਪੜ੍ਹਨ ਸਮੇਂ ਆਸਾ ਰਾਗ ਵਿਚ "ਪੱਟੀ" ਬਾਣੀ ਉਚਾਰੀ ।

ਨੌਵੇਂ ਸਾਲ ਜਨੇਊ ਸਮੇਂ "ਦਇਆ ਕਪਾਹ"–ਆਦਿਕ,

ਸੋਲਵੇਂ ਵਰ੍ਹੇ ਵਿਆਹ–ਬੀਬੀ ਸੁਲੱਖਣੀ, ਸਪੁਤਰੀ ਮੂਲ ਚੰਦ, ਚੰਦੋਰਾਣੀ, ਬਟਾਲਾ, ਜ਼ਿਲਾ ਗੁਰਦਾਸਪੁਰ ।

ਵੀਹਵੇਂ ਸਾਲ ਉਪਰਾਮਤਾ ਜਦੋਂ ਮਾਤਾ ਪਿਤਾ ਨੇ ਰੋਗੀ ਸਮਝ ਕੇ ਵੈਦ

ਹਰਿਦਾਸ ਨੂੰ ਬੁਲਾਇਆ ਤੇ ਗੁਰੂ ਜੀ ਨੇ "ਵੈਦ ਬੁਲਾਇਆ ਵੈਦਗੀ" ਸ਼ਬਦ ਰਚਿਆ ।

ਸੰਮਤਿ ੧੫੫੪ ਜਨਮ ਬਾਬਾ ਸ੍ਰੀ ਚੰਦ ਜੀ ।

੩੪ ਵੇਂ ਵਰ੍ਹੇ, ਸੰਮਤਿ ੧੫੬੦, ਖਰਾ ਸੌਦਾ ।

ਸੰਮਤਿ ੧੫੬੧—੬੪ ਤਿੰਨ ਸਾਲ ਸੁਲਤਾਨਪੁਰ, ਮੋਦੀ ਖਾਨੇ ਦੀ ਜ਼ੁਮੇਵਾਰੀ ਨਿਭਾਈ । ਏਥੇ ਹੀ ਭਾਈ ਮਰਦਾਨੇ ਨੂੰ ਬੁਲਾਇਆ । ਏਥੇ ਹੀ ਮੈਲਸੀਆਂ ਵਾਲਾ ਭਾਗੀਰਥ ਕਾਲੀ ਦੇਵੀ ਦਾ ਉਪਾਸ਼ਕ ਆਇਆ ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ :—"ਮੈਲਸੀਆ ਵਿਚ ਆਖੀਐ ਭਾਗੀਰਥ ਕਾਲੀ ਗੁਣ ਗਾਵੈ" । ਇਥੋਂ ਹੀ ਲਾਹੌਰ ਵਾਲੇ ਮਨਸੁਖ ਨੂੰ ਵਪਾਰ ਹਿਤ ਸੰਗਲਾਦੀਪ ਟੋਰਿਆ ਅਤੇ ਵੇਈਂ ਨਦੀ ।

ਸੁਲਤਾਨਪੁਰੋਂ ਪਹਿਲੀ ਉਦਾਸੀ ਆਰੰਭ—੧੫੬੪ ਤੋਂ ੧੫੭੨ ਤਕ ਭਾਵ ਅੱਠ ਸਾਲ—ਇਸ ਉਦਾਸੀ ਵਿਚ ਹੇਠ ਲਿਖੇ ਅਸਥਾਨਾਂ ਉਤੇ ਗਏ :—

ਮਾਤਾ ਪਿਤਾ ਨੂੰ ਮਿਲਣ ਤਲਵੰਡੀ ਆਏ—
ਐਮਨਾਬਾਦ, ਕੀਰਤਪੁਰ ਸਾਂਈ ਬੁਢਣ ਸ਼ਾਹ, ਹਰਿਦਵਾਰ ਜਿਥੇ ਪਛਮ ਨੂੰ ਪਾਣੀ ਉਲਾਰਿਆ, ਨਾਨਕ ਮੱਤਾ ਜਿੱਥੇ ਰੇਠਾ ਮਿੱਠਾ ਕੀਤਾ, ਅਜੁਧਿਆ, ਪਿਰਾਗ, ਬਨਾਰਸ ਵਿਚ ਚਤੁਰਦਾਸ ਪ੍ਰਤੀ 'ਸਾਲਗਰਾਮ ਬਿਪ ਪੂਜ ਮਨਾਵਹੁ" ਫਿਰ ਸ਼ਬਦ ਉਚਾਰਿਆ । ਪਟਨਾ–ਸਾਲਸ ਰਾਇ ਜੌਹਰੀ ਅਤੇ ਅਧਰਕਾ, ਇਥੇ ਚਾਰ ਮਹੀਨੇ ਰਹੇ । ਗੋਰਖਪੁਰ, ਆਸਾਮ, ਧਨਪੁਰ ਵਿਚ ਨੂਰਸ਼ਾਹ, ਜਗਨ ਨਾਥ ਵਿਚ ਆਰਤੀ ਸਬੰਧੀ "ਗਗਨ ਮੈ ਥਾਲ" ਵਾਲਾ ਸ਼ਬਦ ਉਚਾਰਿਆ । ਸਮੁੰਦਰ ਦੇ ਕੰਢੇ ਰਾਮੇਸ਼ਵਰ ਤੇ ਫਿਰ ਸੰਗਲਾ ਦੀਪ, ਪਛਮੀ ਕੰਢੇ ਸੋਮਨਾਥ ਮੰਦਰ, ਫਿਰ ਓਅੰਕਾਰ ਮੰਦਰ, ਜਿਥੇ ਰਾਮਕਲੀ ਰਾਗ ਵਿਚ ਬਾਣੀ "ਓਅੰਕਾਰ" ਰਚੀ । ਫਿਰ ਕੌਡਾ ਰਾਖਸ਼ ਤਾਰਿਆ, ਬੀਕਾਨੇਰ ਵਿਚ ਅਨਭੀ ਸਰੇਵੜੇ 'ਪਰਥਾਇ ਸਿਰ ਖੋਆਇ ਪੀਅਹਿ ਮਲਵਾਣੀ'...ਸ਼ਬਦ ਉਚਾਰਿਆ। ਪੁਸ਼ਕਰ ਰਾਜ, ਮਥਰਾ ਜਿਥੇ ਰਾਮਕਲੀ ਰਾਗ ਵਿਚ "ਸੋਈ ਚੰਦ ਚੜੈ ਸੇ ਤਾਰੇ" ਸ਼ਬਦ ਉਚਾਰਿਆ; ਉਪਰੰਤ ਬਿੰਦਰਾਬਨ ਗਏ ਉਥੇ 'ਵਾਇਨ ਚੇਲੇ ਨਚਨ ਗੁਰ', ਵਾਲਾ ਸ਼ਬਦ ਉਚਾਰਿਆ । ਫਿਰ ਦਿੱਲੀ, ਪਾਨੀਪਤ, ਕਰਨਾਲ ਗਏ । ਕੁਰਖੇਤਰ ਵਿਚ ਸੂਰਜ ਗ੍ਰਹਿਣ ਸਮੇਂ ਹੋਈ ਮਾਸ ਚਰਚਾ, ਸੁਲਤਾਨਪੁਰ ਵਿਚ ਨਾਨਕੀ ਨੂੰ ਮਿਲ ਕੇ ਫਿਰ ਪਖੋਂ ਕੇ ਰੰਧਾਵੇ ਕਰੋੜੀਏ ਅਤੇ ਦੋਦੇ ਦੀ ਬੇਨਤੀ ਉਤੇ ੧੩ ਮਾਘ, ੧੫੭੧ ਵਿਚ ਕਰਤਾਰ ਪੁਰ (ਰਾਵੀ) ਵਸਾਇਆ ।

## ਦੂਜੀ ਉਦਾਸੀ

੧੫੭੪ ਤੋਂ ੧੫੭੫ ਤੱਕ–ਇੱਕ ਸਾਲ–ਕਰਤਾਰਪੁਰੋਂ ਉੱਤਰ ਖੰਡ, ਪਸਰੂਰ, ਸਿਆਲਕੋਟ, ਐਮਨਾਬਾਦ, ਸੁਮੇਰ ਪਰਬਤ, ਆਦਿ ਤੋਂ ਵਾਪਸ...

ਵਾਪਸੀ ਸਮੇਂ ਸਿਆਲਕੋਟ ਵਾਲੇ ਮੂਲੇ ਖਤਰੀ ਸਬੰਧੀ "ਨਾਲ ਕਿਰਾੜਾਂ ਦੋਸਤੀ" ਸਲੋਕ ਉਚਾਰਿਆ।

## ਤੀਜੀ ਉਦਾਸੀ

ਲਗ ਭਗ ਤਿੰਨ ਸਾਲ—ਪਾਕ ਪਟਨ ਵਿਚ ਸ਼ੇਖ ਬ੍ਰਹਮ ਨਾਲ ਭੇਟ, ਤੁਲੰਭਾ ਸਜੱਣ ਠੱਗ ਪ੍ਰਤੀ "ਉੱਜਲ ਕੈਂਹਾ ਚਿਲਕਣਾ", ਰਿਆਸਤ ਬਹਾਵਲਪੁਰ, ਰੋਹੜੀ ਸਖੱਰ, ਸਾਧ ਬੇਲਾ, ਮੱਕਾ, ਮਦੀਨਾ, ਬਗਦਾਦ, ਬਲਖ, ਬੁਖ਼ਾਰਾ, ਕਾਬਲ ਪਿਸ਼ੌਰ, ਹਸਨ ਅਬਦਾਲ [ਵਲੀ ਕੰਧਾਰੀ] ਭੇਹਰਾ, ਜਿਥੇ "ਸ਼ਹੁ ਸੁਹਾਗਣ" ਪ੍ਰਤੀ ਸ਼ਬਦ ਉਚਾਰਿਆ। ਡਿੰਗਾ ਗੁੱਜਰਾਂ, ਐਮਨਾਬਾਦ [ਸੈਦ ਪੁਰ] ੧੫੭੮ ਬਾਬਰ ਦੇ ਪਹਿਲੇ ਹੱਲ ਸਮੇਂ। ਸੰਨ ੧੫੨੧ ਈ: ਵਾਪਸ ਕਰਤਾਰਪੁਰ।

ਸੰਮਿਤ ੧੫੭੮ ਤੋਂ ੧੫੯੬ ਤੱਕ ਕਰਤਾਰਪੁਰ ਵਿਚ ਰਹੇ। ਇਥੇ ਹੀ ਬਾਬਾ ਬੁੱਢਾ ਜੀ ਰਾਮਦਾਸ ਕੇ ੧੫੮੭ ਵਿਚ, ਅਚੱਲ ਵਟਾਲਾ ਸ਼ਿਵਰਾਤਰੀ ਸਮੇਂ ਰਾਮਕਲੀ ਵਿਚ "ਸਿਧ ਗੋਸ਼ਟ" ਉਚਾਰੀ। ਲਹਿਣਾ ਜੀ ੧੫੮੯ ਵਿਚ ਮਿਲੇ, ਮੁਲਤਾਨ ਤੋਂ ਵਾਪਸ ਆ ਕੇ ਅਸੂ ਸੁਦੀ ਪੰਚਮੀ ਸੰਮਤਿ ੧੫੯੬ ਲਹਿਣਾ ਜੀ ਨੂੰ ਅੰਗਦ ਰੂਪ ਬਖਸ਼ ਕੇ ਗੁਰਿਆਈ ਸੌਂਪੀ, ਅਸੂ ਸੁਦੀ ਦਸਵੀਂ ਨੂੰ ਜੋਤੀ ਜੋਤਿ ਸਮਾਏ।

ੴ ਸਤਿਗੁਰ ਪ੍ਰਸਾਦਿ

# "ਗੁਰੂ ਨਾਨਕ ਜੀ ਦੀ ਸੰਸਾਰ ਨੂੰ ਕਿਤਨੀ ਕੁ ਲੋੜ ਸੀ"

ਆਸਤਕ ਮੱਤ ਸਾਰੇ ਦੇ ਸਾਰੇ ਹੀ ਮੰਨਦੇ ਹਨ ਕਿ ਸੰਸਾਰ ਵਿਚ ਜਦੋਂ ਪਾਪ ਉਪੱਦਰ ਤਥਾ ਅਧਰਮ ਫੈਲ ਜਾਂਦਾ ਹੈ ਅਤੇ ਜ਼ਾਲਮ ਜ਼ੁਲਮ ਕਰਨ ਤੇ ਤੁੱਲ ਜਾਂਦੇ ਹਨ, ਤਦੋਂ ਡਾਵਾਂਡੋਲ ਹੋਈਆਂ ਨਿਰਦੋਸ਼ ਜਿੰਦੜੀਆਂ ਦੀ ਪੁਕਾਰ ਸੁਣ ਕੇ, 'ਗੁਰੂ ਨਿਰੰਕਾਰ" ਦੁਸ਼ਟਾਂ ਨੂੰ ਦੰਡ ਅਤੇ ਦੁਖਿਤ ਜਿੰਦੜੀਆਂ ਨੂੰ ਸਹਾਰਾ ਦੇਣ ਹਿਤ ਸ਼ਰੀਰਕ, ਮਾਨਸਿਕ, ਅਤੇ ਆਤਮਿਕ ਸ਼ਕਤੀਆਂ ਦੇ ਕੇ ਕਿਸੇ ਨਾ ਕਿਸੇ ਰੂਪ ਵਿਚ ਕੋਈ ਨਾ ਕੋਈ ਮਹਾਨ ਵਿਅਕਤੀ ਅਵੱਸ਼ ਹੀ ਸ੍ਰਿਸ਼ਟੀ ਉਤੇ ਭੇਜ ਦਿੰਦਾ ਹੈ। ਇਨ੍ਹਾਂ ਵਿਅਕਤੀਆਂ ਨੂੰ ਹੀ ਅਵਤਾਰ ਕਿਹਾ ਜਾਂਦਾ ਹੈ ਯਥਾ :-

ਜਬ ਜਬ ਹੋਇ ਧਰਮ ਕੀ ਹਾਨੀ । ਬਾਢਹਿ ਅਸੁਰ, ਅਧਮ, ਅਭਿਮਾਨੀ ।
ਕਰਹਿੰ ਅਨੀਤੀ ਜਾਇ ਨਾ ਵਰਨੀ । ਸੋਂਧਹਿ ਧੇਨ, ਬਿਪਰ, ਸੁਰ ਧਰਨੀ ।
ਤਬ ਤਬ ਧਰ ਪ੍ਰਭ ਵਿਵਧ ਸ਼ਰੀਰਾ । ਹਰਹਿੰ ਕ੍ਰਿਪਾ ਨਿਧਿ ਸਜਨ ਪੀਰਾ ।
[ਰਾਮਾਇਣ]

ਸ੍ਰੀ ਮਦ ਭਗਵਤ ਗੀਤਾ ਦੇ ਚੌਥੇ ਅਧਿਆਇ ਵਿਚ ਭਗਵਾਨ ਕ੍ਰਿਸ਼ਨ ਜੀ ਦਾ ਉਚਾਰਿਆ ਮਹਾਂ ਵਾਕ ਵੀ ਇਸੇ ਵੀਚਾਰ ਦੀ ਪੁਸ਼ਟੀ ਕਰਦਾ ਹੈ ਯਥਾ :

ਯਥਾ ਯਦਾ ਹਿ ਧਰਮਸੱਯ ਗਲਾਨਿਰ ਭਵਤੀ ਭਾਰਤ ।
ਅਭਿਯੁੱਤਥਾਨਮ ਧਰਮੱਸਯ ਤੱਦਾਤਮਾਨਮ ਸ੍ਰਿਜਾਮਯਹਮ ।
ਪਰਿਤਰਾਣਾਇ ਸਾਧੂਨਾਂ, ਵਿਨਾਸ਼ਾਏ ਚ ਦੁਸ਼ਕ੍ਰਿਤਾਮ ।
ਧਰਮਸੰਸਥਾਪਨਾਰਥਾਇ, ਸੰਭਵਾਮਿ ਯੁਗੇ ਯੁਗੇ ।

ਕੁਰਾਨ ਸ਼ਰੀਫ ਵਿਚੋਂ ਵੀ ਉਪਰੋਕਤ ਭਾਵ ਹੀ ਪ੍ਰਗਟ ਹੁੰਦਾ ਹੈ, ਜਿਵੇਂ ਕਿ : 'ਵ-ਮਾ-ਅਰਸਲਨਾ, ਮਿਰਰ-ਸਲਿਨ ਇੱਲਾ ਬਲਿਸਾਨਿ ਕੌਮ ਹੀ ਬਯਿਨਾ ਲ-ਹੁੱਮ, ਦਸ਼ਮੇਸ਼ ਪਿਤਾ ਜੀ ਨੇ ਤਾਂ ਹੋਰ ਵੀ ਸਪਸ਼ਟ ਕਰ ਦਿੱਤਾ ਹੈ ਕਿ—ਹਮ ਇਹ

ਕਾਜ ਜਗਤ ਮੈ ਆਏ । ਧਰਮ ਹੇਤ ਗੁਰਦੇਵ ਪਠਾਇ ॥ ਤਾਂ ਤੇ ਉਤੇ ਲਿਖੇ ਅਨੁਸਾਰ ਬੀਤ ਚੁਕੇ ਜੁਗਾਂ ਵਿਚ ਜਦੋਂ ਜਦੋਂ ਵੀ ਸ੍ਰਿਸ਼ਟੀ ਉਤੇ ਪਾਪ, ਜ਼ੁਲਮਾਂ ਦਾ ਪਸਾਰਾ ਪਸਰਿਆ, ਤਦੋਂ ਤਦੋਂ ਹੀ ਰਾਮ ਰੂਪ ਜਾਂ ਕ੍ਰਿਸ਼ਨਾਦਿਕ ਕਿਸੇ ਨਾ ਕਿਸੇ ਸਰੂਪ ਵਿਚ ਕੋਈ ਨਾ ਕੋਈ ਅਵਤਾਰ ਪ੍ਰਗਟ ਹੁੰਦਾ ਆਇਆ ।

ਅਵਤਾਰ ਦੋ ਪਰਕਾਰ ਦੇ ਹੁੰਦੇ ਹਨ, ਜਿਨ੍ਹਾਂ ਨੂੰ ਨਿੱਤ ਅਵਤਾਰ ਅਤੇ ਨਮਿੱਤ ਅਵਤਾਰ ਕਿਹਾ ਜਾਂਦਾ ਹੈ ।

ਹੁਣ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਸੰਸਾਰ ਵਿੱਚ ਜੋ ਪਾਪਾਂ ਦੇ ਹੜ੍ਹ ਆਏ ਹੋਏ ਸਨ ਅਤੇ ਸੱਚ ਰੂਪੀ ਚੰਦ੍ਰਮੇ ਨੂੰ ਛੁਪਾਉਣ ਵਾਲੀ ਜਿਹੜੀ ਝੂਠ ਕਪਟ ਦੀ ਕਾਲੀ ਬੋਲੀ ਮਸਿਆ ਵਾਂਗ ਰਾਤ ਪਸਰੀ ਹੋਈ ਸੀ ਉਹ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿਚੋਂ ਪਾਠਕ ਜਨ ਸਵਿਸਥਾਰ ਵੇਖ ਸਕਦੇ ਹਨ ।

ਉਸ ਸਮੇਂ ਦਾ ਭਯੰਕਰ ਦ੍ਰਿਸ਼ ਸਤਿਗੁਰ ਜੀ ਨੇ ਗੁਰਬਾਣੀ ਦੁਆਰਾ ਆਪ ਵੀ ਦਰਸਾਇਆ ਹੈ ਜਿਵੇਂ ਕਿ "ਲਬ ਪਾਪ ਦੁਇ ਰਾਜਾ ਮਹਿਤਾ"... ਭਾਵ, ਲੋਭੀ ਰਾਜੇ, ਪਾਪੀ ਵਜ਼ੀਰ, ਕੂੜੇ ਸਿਕਦਾਰ ਕਾਮੀਂ (ਵਿਸ਼ੱਈ) ਸਲਾਹਕਾਰ ਅਤੇ ਗਿਆਨ ਵਿਹੂਣੀ ਪਰਜਾ, ਮੂਰਖ ਪੰਡਿਤ ਆਦਿਕ ਬਲਕਿ "ਰਾਜੇ ਸ਼ੀਂਹ ਮੁਕਦਮ ਕੁਤੇ"...

ਹੱਥੀਂ ਕਿਰਤ ਕਰਕੇ ਖਾਣ ਵਾਲਿਆਂ ਨੂੰ ਜਾਤ-ਅਭਿਮਾਨੀ ਲੋਕ ਸੂਦਰ ਸੂਦਰ ਆਖ ਕੇ ਦੁਰਕਾਰਨ ਲਗੇ, ਇਸਤ੍ਰੀ ਜਾਤੀ ਨੂੰ ਪੈਰਾਂ ਦੀ ਜੁਤੀ ਕਹਿਣ ਲੱਗੇ ।

ਇਸ ਉਤੇ ਲਿਖੀ ਦੀਨ ਦਸ਼ਾ ਨੂੰ ਵੇਖਕੇ ਰਿੱਧੀਆਂ, ਰਿੱਧੀਆਂ ਅਤੇ ਕਰਾਮਾਤਾਂ ਦੀਆਂ ਡੀਂਗਾਂ ਮਾਰਨ ਵਾਲੇ ਸਿੱਧ, ਨਾਥੱ ਅਤੇ ਜੋਗੀ ਠੱਲਾ ਪਾਣ ਦੀ ਥਾਂ ਕੰਨੀ ਕਤਰਾ ਕੇ ਪਹਾੜਾਂ ਦੀਆਂ ਗੁਫਾਂ ਮੱਲ ਬੈਠੇ, ਉਸ ਵੇਲੇ "ਕਲਮਲ ਹੋਈ ਮੇਦਨੀ ਅਰਦਾਸ ਕਰੇ ਵਿਲਲਾਇ".. ਗੁਰਵਾਕ ਅਨੁਸਾਰ ਦੁਖਿਤ ਹਿਰਦਿਆਂ ਦੀ ਪੁਕਾਰ ਸੁਣ ਕੇ ਗੁਰੂ ਅਕਾਲ ਪੁਰਖ ਨੇ "ਜਲਦੀ ਸਭ ਪ੍ਰਿਥਮੀ ਦਿਸ ਆਈ", ਨੂੰ ਠਾਰਣ ਹਿਤ ਸਭ ਤੋਂ ਵਡਾ ਅਵਤਾਰ ਸਤਿਗੁਰ ਨਾਨਕ ਸੰਸਾਰ ਵਿਚ ਭੇਜਿਆ। ਯਥਾ :-

ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਇਆ ।

## ਕਵਿਤਾ

ਇਹ ਕਵਿਤਾ ਕਿਸੇ ਸਮੇਂ ਪ੍ਰਿੰਸੀਪਲ ਗੰਗਾ ਸਿੰਘ ਜੀ ਨੇ ਮਾਸਕ ਪਤ੍ਰ

"ਅੰਮ੍ਰਿਤ" ਵਿਚ ਲਿਖੀ ਸੀ, ਜਿਸ ਦੀ ਸਮਸਿਆ "ਰਹਿਮਤ ਉਛੱਲਾ ਮਾਰਿਆ ਉਹ ਬਣ ਕੇ ਨਾਨਕ ਆ ਗਈ" ਸੀ ।

ਜਦ ਪਾਪ ਦੀ ਜੰਞ ਬੰਨ੍ਹ, ਜੋਰੀ ਦਾਨ ਮੰਗਦਾ ਆ ਗਿਆ ।
ਧੰਨ, ਰੂਪ ਵੈਰੀ ਬਣ ਗਏ, ਜੀਵਨ ਦੁਹੇਲੱਾ ਆ ਗਿਆ ।
ਜਦ ਕਤਲ ਮਾਸੂਮਾਂ ਨੂੰ ਕਰ, ਸਤੀਆਂ ਦੇ ਸੱਤ ਤੋੜਨ ਲੱਗੇ ।
ਅਮਨ ਅਰ ਇਨਸਾਫ਼ ਤੇ, ਜ਼ੁਲਮੀ ਹਨੇਰਾ ਛਾ ਗਿਆ ।

ਖ਼ਲਕਤ ਨਿਮਾਣੀ ਦੀਨ ਤੱਦ ਦਾਤਾ ਦੇ ਦਰ ਤੇ ਧਾ ਪਈ,
ਰਹਿਮਤ ਉਛਾਲਾ ਮਾਰਿਆ ਉਹ ਬਣਕੇ ਨਾਨਕ ਆ ਗਈ ॥

ਇਕ ਪਿਤਾ ਦੇ ਪੁੱਤ ਜਦ, ਇਕ ਦੂਸਰੇ ਤੋਂ ਟੁੱਟ ਗਏ ।
ਦੁਬਿਧਾ ਦੇ ਰਾਹ ਤੇ ਪੈ ਗਏ, ਜੜ੍ਹ ਏਕਤਾ ਦੀ ਪੁੱਟ ਗਏ ।
ਬਰਦੇ ਬਣਾ ਇਕ ਦੂਸਰੇ ਨੂੰ, ਵੇਚਦੇ, ਵੱਢ ਖਾਂਵਦੇ ।
ਨਾਰੀ ਤੇ ਪੁਰਸ਼ੇ ਦਾਮ ਹਿਤ, ਦਮ ਪ੍ਰੀਤਿ ਦੇ ਜਦ ਘੁੱਟ ਗਏ ।

ਦੁਨੀਆਂ ਦੇ ਗਹਿਬਰ ਬਨ ਨੂੰ ਅਗਨੀ ਇਰਖਾ ਭੜਕਾ ਗਈ ।
ਰਹਿਮਤ ਉਛਾਲਾ ਮਾਰਿਆ ਉਹ ਬਣਕੇ ਨਾਨਕ ਆ ਗਈ ॥

ਜਦ ਮੰਦਰਾਂ ਵਿਚ ਹੋਰ ਹੀ, ਕੌਤਕ ਸੀ ਵਰਤਾਵਨ ਲੱਗੇ ।
ਨਾਮਦੇਵ ਜਿਹੇ ਭਗਤਾਂ ਨੂੰ, ਧੱਕਿਆਂ ਸੇ ਉਠਵਾਵਨ ਲੱਗੇ ।
ਮਸਜਿਦ ਦੇ ਵਿਚ ਜ਼ਿੱਦ ਧਾਰ ਮੁੱਲਾਂ, ਸਭ ਨੂੰ ਕਾਫ਼ਰ ਆਖਦੇ ।
ਈਨ ਮਨਵਾ ਦੀਨ ਦੀ, ਮੁਨਕਰ ਨੂੰ ਮਰਵਾਵਨ ਲੱਗੇ ।

ਧਰਮ ਦੀ ਰਹੀ ਸ਼ਰਮ ਨਾ, ਜਦ ਚਰਮ ਦ੍ਰਿਸ਼ਟੀ ਛਾ ਗਈ,
ਰਹਿਮਤ ਉਛਾਲਾ ਮਾਰਿਆ ਉਹ ਬਣਕੇ ਨਾਨਕ ਆ ਗਈ ॥

ਦੁਨੀਆਂ ਤੋਂ ਹੋ ਉਪਰਾਮ ਜਦ, ਸਿੱਧ ਪਰਬਤੀਂ ਜਾ ਲੁੱਕ ਗਏ ।
ਕਠਨ ਕਰ ਤਪ, ਧਾਰ ਬ੍ਰਤ, ਕਈ ਪਏ ਕੁਰਾਹੇ ਸੁੱਕ ਗਏ ।
ਸੂਫ਼ੀ ਨੇ ਸੋਮਾ ਮਲਿੱਆ, ਤੱਸਬੀ ਤੇ ਹੁਜਰਾ ਜ਼ਾਹਦਾਂ ।
ਦੱਸਣ ਕਰਾਮਾਤ ਸਿਧੀਆਂ, ਇਸ ਥਾਂ ਤੇ ਆ ਕੇ ਰੁੱਕ ਗਏ ।

ਪੀਰਾਂ ਤੇ ਵਲੀਆਂ, ਜੋਗੀਆਂ ਦੀ ਕਾਈ ਨਾ ਜਦ ਵਾਹ ਰਹੀ,
ਰਹਿਮਤ ਉਛਾਲਾ ਮਾਰਿਆ ਉਹ ਬਣਕੇ ਨਾਨਕ ਆ ਗਈ ॥

ੴ ਸਤਿਗੁਰ ਪ੍ਰਸਾਦਿ

# ਸਭ ਤੇ ਵੱਡਾ ਸਤਿਗੁਰ ਨਾਨਕੁ

ਉਪ੍ਰੋਕਤ ਤੁੱਕ ਵਿਚ ਭੁਲੇਖਾ ਪੈਣ ਸਬੰਧੀ ਵਿਚਾਰ

ਸਭ ਤੇ ਵਡਾ ਸਤਿਗੁਰ ਨਾਨਕੁ
ਜਿਨਿ ਕਲਿ ਰਾਖੀ ਮੇਰੀ ॥

[ਆਦਿ ਗ੍ਰੰਥ, ਸਫਾ ੭੫੦]

ਉਪਰਲੀ ਤੁੱਕ ਨੂੰ ਪੜ੍ਹ ਕੇ ਸਾਧਾਰਣ ਸੂਝ ਵਾਲੇ ਤਾਂ ਕਿਤੇ ਰਹੇ, ਚੰਗੀ ਸੂਝ ਬੂਝ ਰਖਣ ਵਾਲੇ ਕਈ ਵਿਦਵਾਨ ਸੱਜਣ ਵੀ ਇਹ ਪ੍ਰਸ਼ਨ ਕਰਦੇ ਹਨ ਕਿ ਸਭ ਤੋਂ ਵਡਾ ਤਾਂ ਅਕਾਲ ਪੁਰਖ ਹੀ ਹੈ, ਗੁਰੂ ਨਾਨਕ ਦੇਵ ਜੀ ਸਭ ਤੋਂ ਵਡੇ ਕਿਵੇਂ ਹੋ ਸਕਦੇ ਹਨ ? ਫਿਰ ਇਸ ਸੰਸੇ ਨਵ੍ਰਿਤੀ ਹਿੱਤ ਕਈ ਸੱਜਣ ਯਥਾਰੱਥ ਪਾਠ ਨੂੰ ਬਦਲ ਕੇ ਹੇਠ ਲਿਖਿਆ ਪਾਠ ਕਰਦੇ ਹਨ। ਯਥਾ—

ਸਭ ਤੇ ਵਡਾ ਸਤਿਗੁਰ
ਨਾਨਕੁ ਜਿਨਿ ਕਲਿ ਰਾਖੀ ਮੇਰੀ ॥

ਭਾਵ ਨਾਨਕੁ ਸ਼ਬਦ ਦੀ ਥਾਵੇਂ ਸਤਿਗੁਰ ਪਦ ਉਤੇ ਅਰਧ ਬਿਸ੍ਰਾਮ ਦੇ ਕੇ ਇਹ ਅਰਥ ਕਰਦੇ ਹਨ ਕਿ ਹੇ ਨਾਨਕ ਸਭ ਤੋਂ ਵਡਾ ਸਤਿਗੁਰ ਹੈ, ਪ੍ਰੰਤੂ ਨਾ ਹੀ ਇਹ ਬਦਲਿਆ ਹੋਇਆ ਪਾਠ ਸ਼ੁਧ ਹੈ, ਤੇ ਨਾ ਹੀ ਇਹ ਅਰਥ ਸੰਤੋਖ ਜਨਕ ਹੈ, ਕਿਉਂਕਿ ਇਥੇ, ਹੇ ਨਾਨਕ "ਸੰਬੋਧਨ" ਹੁੰਦਾ ਤਾਂ ਨਾਨਕੁ ਪੱਦ ਦਾ ਕਕਾ ਅਖੱਰ ਮੁਕਤਾ ਹੋਣਾ ਸੀ, ਪਰ ਇਥੇ ਕਕੇ ਨੂੰ ਉਂਕੜ ਲੱਗਾ ਹੈ ਜੋ ਪ੍ਰਤੱਖ ਹੀ "ਕਰਤਾ ਕਾਰਕ" ਹੋਣ ਕਰਕੇ ਗੁਰੂ ਨਾਨਕ ਦੇਵ ਜੀ ਦਾ ਹੀ ਲਖਾਇਕ ਹੈ।

ਜੇ ਹੱਠ ਕਰਕੇ 'ਸਭ ਤੇ ਵਡਾ ਸਤਿਗੁਰ' ਹੀ ਪਾਠ ਮੰਨ ਲਿਆ ਜਾਵੇ ਤਾਂ ਭੀ ਸਤਿਗੁਰ ਦਾ ਅਰਥ ਇਥੇ ਅਕਾਲ ਪੁਰਖ ਤਾਂ ਹੋ ਹੀ ਨਹੀਂ ਸਕਦਾ, ਕਾਰਣ ਇਹ ਕਿ ਇਸ ਸ਼ਬਦ ਵਿਚ ਗੁਰੂ ਅਰਜਨ ਦੇਵ ਜੀ ਅਕਾਲ ਪੁਰਖ ਨੂੰ ਰਾਮ

ਰਾਇ ਵਾਕ ਦੁਆਰਾ ਸੰਬੋਧਨ ਕਰ ਰਹੇ ਹਨ, ਜਿਸ ਕਰਕੇ ਸਤਿਗੁਰੂ ਹੀ ਅਰਥ ਬਣੇਗਾ ਜੋ ਕਿ ਕੇਵਲ ਗੁਰੂ ਨਾਨਕ ਜੀ ਪ੍ਰਥਾਇ ਹੀ ਮੰਨਣਾ ਪਵੇਗਾ ।

ਨਾਲੇ ਨਾਨਕ ਪੱਦ ਦੀ ਥਾਵੇਂ ਸਤਿਗੁਰ ਸ਼ਬਦ ਉਤੇ ਅੱਰਧ ਬਿਸ੍ਰਾਮ ਦੇਣ ਨਾਲ ਕਾਵਿ ਰਚਨਾ ਅਨੁਸਾਰ ਪਾਠ ਦੀ ਚਾਲ ਵੀ ਟੁੱਟ ਜਾਂਦੀ ਹੈ ।

ਦਰ ਅਸਲ ਸਾਰੇ ਸ਼ਬਦ ਨੂੰ ਛਡ ਕੇ ਕੇਵਲ ਇਸ ਅੰਤਲੀ ਪੰਗਤੀ ਦਾ ਵੱਖਰਾ ਅਰਥ ਕਰਨਾ ਹੀ ਭੁਲੇਖੇ ਦਾ ਕਾਰਣ ਹੈ, ਨਹੀਂ ਤੇ ਬਹੁਤਾ ਵਿਸਥਾਰ ਛੱਡ ਕੇ ਸੰਖੇਪ ਮਾਤ੍ਰ ਹੀ ਵਿਚਾਰਿਆ ਜਾਵੇ ਤਾਂ ਆਪਣੇ ਆਪ ਹੀ ਸਪਸ਼ਟ ਹੋ ਜਾਂਦਾ ਹੈ ਕਿ "ਸਭ ਤੇ ਵਡਾ ਸਤਿਗੁਰ ਨਾਨਕੁ" ਪਾਠ ਸ਼ੁਧ ਹੈ । 'ਯਥਾ' ਇਸ ਸੂਹੀ ਮਹਲਾ ਪੰਜਵਾਂ ਵਾਲੇ ਸ਼ਬਦ ਵਿਚ ਗੁਰੂ ਨਿਰੰਕਾਰ ਨੂੰ ਰਾਮ ਰਾਇ ਵਾਕ ਦੁਆਰਾ ਸੰਬੋਧਨ ਕੀਤਾ ਹੈ ਕਿ ਤੇਰਾ ਅਤੇ ਤੇਰੇ ਸੰਤਾਂ ਦਾ ਅਟੁੱਟ ਸਬੰਧ ਹੈ, ਤੇਰੇ ਸੇਵਕ ਨੂੰ ਕੋਈ ਭੈ ਨਹੀਂ, ਕਿਉਂਕਿ ਉਸ ਤੇ ਨੇੜੇ ਤਾਂ ਜਮ ਵੀ ਨਹੀਂ ਆ ਸਕਦਾ ।

ਤੇਰਾ ਸੇਵਕ ਮਾਇਆ ਮੱਦ ਮੱਤਾ ਬੋਲ 'ਭਾਵ, ਹੰਕਾਰ ਵਾਲਾ ਬੋਲ ਬੋਲਣਾ ਹੀ ਨਹੀਂ ਜਾਣਦਾ ।

ਤੇਰੇ ਸੰਤ ਅਤੇ ਸੇਵਕ ਤੇਰੇ ਰੰਗ ਵਿਚ ਰਤੇ ਹੋਇ ਹਨ, ਉਹਨਾਂ ਦਾ ਜਨਮ ਮਰਣ ਦੁੱਖ ਨਾਸ਼......... ...

ਤੇਰੇ ਸੇਵਕ ਅਤੇ ਸੰਤ ਅਠੇ ਪਹਿਰ ਹੀ ਤੈਨੂੰ ਅਰਾਧਦੇ ਹੋਇ ਆਤਮਕ ਸੁਖ ਰੂਪੀ ਫਲ ਪ੍ਰਾਪਤ ਕਰਦੇ ਅਤੇ ਪੰਜਾਂ ਦੁਸ਼ਟਾਂ ਨੂੰ... ...

ਹੇ ਮੇਰੇ ਰਾਮ ਰਾਇ ਉਪਰੋਕਤ ਲੱਖਣਾਂ ਵਾਲੇ ਤੇਰੇ ਸੰਤਾਂ ਸੇਵਕਾਂ (ਅਵਤਾਰਾਂ, ਗੁਰੂਆਂ) ਵਿਚੋਂ ਸਭ ਤੋਂ ਵਡਾ 'ਸਤਿਗੁਰ ਨਾਨਕ, ਹੈ ਜਿਸ ਨੇ ਮੇਰੀ ਕਲਿ (ਸ਼ਕਤੀ) ਨੂੰ (ਮਾਇਆ ਦ ਹਲਿਆਂ ਤੋਂ) ਰੱਖ (ਬੱਚਾ) ਲਿਆ ਹੈ ।

## ਸਭ ਤੋਂ ਵਡਾ ਸਤਿਗੁਰ ਨਾਨਕ ਹੋਣ ਦੇ ਪ੍ਰਤੱਖ ਸਬੂਤ

ਪੁਰਾਣਕ ਮੱਤ ਅਨੁਸਾਰ ਚਾਰ ਸਨਕਾਦਿਕ, ਛੇ ਚਿਰੰਜੀਵੀ, ਸਪਤ ਰਿਸ਼ੀ, ਨੌਂ ਮੁਨੀ, ਖੋੜਸ਼ਾ ਮਾਤ੍ਰੀ (ਸੋਲਹ ਦੇਵੀਆਂ) ਚਵ੍ਹੀ ਅਵਤਾਰ, ਜੱਖ੍ਹ, ਕਿੱਨਰ, ਗੰਧਰਬ ਆਦਿ ਅਨੇਕਾਂ ਹੀ ਸ਼ਰੇਣੀਆਂ ਵਿਚ ਤੇਤੀ ਕਰੋੜ ਦੇਵਤਾ ਮੰਨਿਆ ਹੈ ਅਤੇ ਸਾਰਿਆਂ ਦੇਵਤਿਆਂ ਵਿਚੋਂ ਅਵਤਾਰ ਸ਼ਰੇਣੀ ਮੁੱਖ ਮੰਨੀ ਜਾਂਦੀ ਹੈ ।

ਅਵਤਾਰਾਂ ਦਾ ਹੇਤੂ ਵਿਸ਼ਨੂੰ ਹੈ 'ਭਾਵ ਚਵ੍ਹੀ ਅਵਤਾਰ ਅੰਸ਼ੂ (ਕਲਾ)

ਸੰਜੁਗਤ ਵਿਸ਼ਨੂ ਜੀ ਨੇ ਹੀ ਧਾਰੇ ਹਨ, ਜਿਵੇਂ ਕਿ "ਅੰਸਾਂ ਅਉਤਾਰ ਉਪਾਇਓਨ"...ਗੁਰਵਾਕਿ ਤੋਂ ਸਿੱਧ ਹੈ। ਜਿਨ੍ਹਾਂ ਦਾ ਵੇਰਵਾ ਪਾਠਕਾਂ ਦੀ ਗਯਾਤ ਲਈ ਦੋ ਹਿਸਿਆਂ ਵਿਚ ਹੇਠ ਲਿਖੇ ਅਨੁਸਾਰ ਹੈ।

## ਦੱਸ ਅਵਤਾਰ ਮੁੱਖ (ਪ੍ਰਸਿੱਧ)

ਮੱਛ, ਕੱਛ, ਵਰਾਹ, ਨਰਸਿੰਘ, ਬਾਵਨ, ਪਰਸਰਾਮ, ਰਾਮ, ਕ੍ਰਿਸ਼ਨ, ਬੁੱਧ ਅਤੇ ਦਸਵਾਂ ਨਿਹਕਲੰਕ ਜੋ ਅਜੇ ਪ੍ਰਗਟ ਹੋਣਾ ਦਸਿਆ ਜਾਂਦਾ ਹੈ।

## ਚੌਦਹ ਅਵਤਾਰ ਗਵਨ (ਸਾਧਾਰਣ)

(੧) ਬੱਲ (੨) ਬਿਆਸ (੩) ਪ੍ਰਿਥੂ (੪) ਹੰਸ (੫) ਮੰਨੂ (੬) ਜੱਗਯ (੭) ਰਿਖੱਭ (੮) ਹੱਯਗ੍ਰੀਵ (੯) ਧ੍ਰੂਹ (੧੦) ਧਨੰਤਰ (੧੧) ਬਦਰੀਪਤਿ (੧੨) ਦੱਤ (੧੩) ਕਲਪ (੧੪) ਸੰਨਕਾਦਿਕ।

ਉਪਰੋਕਤ ਦਸਾਂ ਮੁੱਖ ਅਵਤਾਰਾਂ ਵਿਚੋਂ ਚੋਦਾਂ ਕਲਾਂ ਰਾਮ ਜੀ ਅਤੇ ਸੋਲਹ ਕਲਾਂ ਸਪੰਨ ਸਾਖੱਯਾਤ ਵਿਸ਼ਨ ਸਰੂਪ ਕ੍ਰਿਸ਼ਨ ਜੀ ਮੰਨੇ ਜਾਂਦੇ ਹਨ, ਇਸੇ ਲਈ ਸਨਾਤਨੀ ਵੀਰ ਆਪਣੀ ਕਲਿਯਾਣ ਹਿੱਤ ਰਾਮ ਅਤੇ ਕ੍ਰਿਸ਼ਨ ਜੀ ਦਾ ਨਾਮ ਜਪਦੇ ਹਨ। ਪਰੰਤੂ ਗੁਰ ਸ਼ਰੇਣੀ ਦੀ ਮਹਤੱਤਾ ਉਪਰੋਕਤ ਅਵਤਾਰਾਂ ਤੋਂ ਭੀ ਅਧਿਕ ਹੈ, ਕਿਉਂਕਿ ਹਿੰਦੂ ਸਮਾਜ ਵਿਚ ਗੁਰੂ ਵਯੱਕਤੀ ਸਬੰਧੀ ਮੰਨੇ ਪ੍ਰਮੰਨੇ ਅਨੇਕਾਂ ਹੀ ਪ੍ਰਮਾਣਾਂ ਵਿਚੋਂ ਹੇਠ ਲਿਖਿਆ ਵਾਕ ਵੀ ਪ੍ਰਸਿੱਧ ਹੈ। ਯਥਾ—

ਗੁਰਰ-ਬ੍ਰਹਮਾ, ਗੁਰਰ-ਵਿਸਨੂੰ, ਗੁਰ ਸਾਖੱਯਾਤ ਮਹੇਸ਼ਵਰਹ।<br>
ਗੁਰੂਰੇਵ ਪੰਰਬ੍ਰਹਮ, ਤਸੱਮਯ ਸ੍ਰੀ ਗੁਰੂ ਨਮਹ ॥<br>
ਅਖੰਡ ਮੰਡਲਾਕਾਰੰ, ਵਯਾਪਤੰਯੇਨ ਚਰਾਚਰੰ।<br>
ਤੱਤ ਪਦੰ ਦਰਸ਼ਤੰਯੇਨ, ਤਸੱਮਯ ਸ੍ਰੀ ਗੁਰੂ ਨਮਹ ॥

ਉਪਰੋਕਤ ਵਾਕ ਤੋਂ ਸਿੱਧ ਹੋਇਆ ਕਿ ਬ੍ਰਹਮਾ ਅਤੇ ਵਿਸ਼ਨਾਦਿਕਾਂ ਨਾਲੋਂ ਵੀ ਵਧ ਕੇ ਗੁਰ ਵਯਕਤੀ ਨੂੰ ਮਹਤੱਤਾ ਦਿਤੀ ਗਈ ਹੈ ਬਲਕਿ ਸਾਖਯਾਤ ਪਾਰ-ਬ੍ਰਹਮ ਰੂਪ ਦੀ ਤੁਲਨਾ ਦੇ ਕੇ ਨਮਸਕਾਰਿਆ ਹੈ।

ਹੁਣ ਗੁਰੂ ਮਹਿਮਾ ਪ੍ਰਥਾਈਂ ਕੁਝ ਸੰਖੇਪ ਮਾਤ੍ਰ ਪ੍ਰਮਾਣ ਗੁਰਬਾਣੀ ਵਿਚੋਂ ਵੀ ਪਾਠਕਾ ਦੀ ਦ੍ਰਿਸ਼ਟੀ ਗੋਚਰ ਕੀਤੇ ਜਾਂਦੇ ਹਨ। ਯਥਾ:

ਗੁਰ ਈਸਰ (ਸ਼ਿਵ ਜੀ) ਗੁਰ ਗੋਰਖ, ਬਰਮਾ<br>
ਗੁਰ ਪਾਰਬਤੀ ਮਾਈ ॥<br>
'ਅਥਵਾ' ਗੁਰ ਕਰਤਾ, ਗੁਰ ਕਰਣੈ ਜੋਗ।

ਗੁਰ ਪ੍ਰਮੇਸਰ ਹੈਭੀ ਹੋਗ ॥
'ਤਥਾ ਗੁਰ ਜੈਸਾ ਨਾਹੀ ਕੋ ਦੇਵ ।
ਜਿਸ ਮਸਤਕ ਭਾਗ ਸੁ ਲਾਗਾ ਸੇਵ ॥
'ਪੁਨਾ' ਗੁਰ ਗੋਬਿੰਦ, ਗੋਪਾਲ ਗੁਰ, ਗੁਰ ਪੂਰਣ ਨਾਰਾਇਣਹ ।
ਗੁਰ ਸਮੱਰਥ, ਦਇਆਲ ਗੁਰ ਗੁਰ ਨਾਨਕ ਪਤਿਤ ਉਧਾਰਣਹ ।
'ਮੁਕਦੀ ਗੱਲ, ਗੁਰ ਕੀ ਮਹਿਮਾ ਕਥਨ ਨਾ ਜਾਇ ।
ਪਾਰਬ੍ਰਹਮ ਗੁਰ ਰਹਿਆ ਸਮਾਇ' ॥ ਆਦਿਕ ਅਨੇਕਾਂ ਅਜੇਹੇ ਵਾਕਾਂ ਰਾਹੀਂ ਪ੍ਰਤੱਖ ਹੋ ਦਿੱਸ ਰਿਹਾ ਹੈ ਕਿ ਅਵਤਾਰ ਵਯੱਕਤੀ ਨਾਲੋਂ ਗੁਰ ਵਯੱਕਤੀ ਦੀ ਮਹਿਨਾ ਅਧਿੱਕ, ਬਲਕਿ ਅਕੱਥਨੀਯ ਹੈ, ਜਿਸ ਦਾ ਪ੍ਰਤੱਖ ਸਬੂਤ ਇਹ ਹੈ ਕਿ ਵੱਡੇ ਵੱਡੇ ਦੇਵਤਿਆਂ ਨੇ ਭੀ ਬ੍ਰਹਸਪਤ ਗੁਰੂ ਜੀ ਸ਼ਰਣ ਲਈ ।

ਮਹਾਂ ਮੁਨੀ ਨਾਰਦ ਜੀ ਨੇ ਭੀ ਕਾਲੂ ਨਾਮੇ ਝੀਵਰ ਨੂੰ ਗੁਰੂ ਧਾਰਿਆ ਤਾਂ ਸ਼ਾਂਤੀ ਪ੍ਰਾਪਤ ਹੋਈ ।

ਰਾਜਾ ਜਨਕ ਨੇ ਭੀ ਗੁਰੂ ਅਸ਼ਟਾਵੱਕ੍ਰ ਜੀ ਤੋਂ ਗਿਆਨ ਪ੍ਰਾਪਤ ਕੀਤਾ ।

ਸੁਖਦੇਵ ਜੀ ਨੇ ਪਹਿਲਾਂ ਸੁੱਕ (ਤੋਤਾ) ਸਰੂਪ ਵਿਚ ਸ਼ਿਵ ਜੀ ਮਹਾਰਾਜ ਤੋਂ ਅਮਰਨਾਥ ਅਸਥਾਨ ਉਤੇ ਅਮਰ ਕੱਥਾ (ਰਾਮਾਇਣ) ਸ੍ਰਵਣ ਕੀਤੀ, ਉਪਰੰਤ ਬਾਰਹ ਵਰ੍ਹੇ ਮਾਤਾ ਦੇ ਉਦਰ ਵਿਚ ਸਿਮਰਣ ਕੀਤਾ, ਫਿਰ ਜਨਮ ਲੈਂਦਿਆਂ ਹੀ ਬਨ ਵਿਚ ਕੱਠਨ ਤੋਂ ਕੱਠਨ ਤਪੱਸਿਆ ਭੀ ਸਾਧੀ ਪਰ ਸ਼ਾਂਤੀ ਪ੍ਰਾਪਤ ਨਾ ਹੋਈ । ਅੰਤ ਪਿਤਾ ਬਿਆਸ ਜੀ ਦੀ ਪ੍ਰੇਰਨਾ ਅਧੀਨ ਮਹਾਰਾਜ ਜਨਕ ਜੀ ਨੂੰ ਗੁਰੂ ਧਾਰਿਆ ਤੇ ਸ਼ਰਣ ਲਈ । ਯਥਾ—

ਬਾਰਹ ਵਰਹੇ ਗਰਭਵਾਸ ਵਿਚ ਜੰਮਦੇ ਹੀ ਸੁਕ ਲਈ ਉਦਾਸੀ ।
ਹੋਇ ਅਤੀਤ ਗ੍ਰਿਹਸੱਥ ਛੱਡ ਮਨ ਹੱਠ ਬੁੱਧ ਨਾ ਬੰਦ ਖ਼ਲਾਸੀ ।
ਪਿਉ ਬਿਆਸ ਪ੍ਰਬੋਧਿਆ, ਗੁਰ ਕਰਿ ਜਨਕ ਸਹਿਜ ਸੁਖਰਾਸੀ।
ਤੱਜ ਦੁਰਮਤਿ ਗੁਰਮਤਿ ਲਈ, ਸਿਰ ਧਰ ਜੂਠ ਮਿਲੀ ਸ਼ਾਬਾਸ਼ੀ ।
(ਭਾਈ ਗੁਰਦਾਸ ਜੀ)

ਗੁਰਬਾਣੀ ਅਨੁਸਾਰ, 'ਜਾਤਿ ਨਿਜਾਤਿ ਦੇਖ ਨਤ ਗਰਬਹੁ ਸੁਕ ਜਨਕ ਪਗੀਂ ਲਗ ਧਿਆਵੈਗੋ ।'

ਕੇਵਲ ਇਤਨਾ ਹੀ ਨਹੀਂ ਭਗਵਾਨ ਰਾਮ ਜੀ ਚੌਦਹ ਕਲਾਂ ਅਵਤਾਰ ਨੇ

ਭੀ ਗੁਰੂ ਵਸ਼ਿਸ਼ਟ ਜੀ ਦੇ ਚਰਨ ਪਕੜੇ, ਜਿਵੇਂ ਕਿ ਵਸ਼ਿਸ਼ਟ ਗ੍ਰੰਥ ਵਿਚੋਂ ਵੈਰਾਗ ਅਤੇ ਨਿਰਬਾਣ ਪ੍ਰਕਰਣ ਰਾਹੀਂ ਸਪਸ਼ਟ ਹੈ ।

ਇਥੇ ਹੀ ਬੱਸ ਨਹੀਂ ਮਹਾਰਾਜ ਕ੍ਰਿਸ਼ਨ ਜੀ ਸੋਲਹ ਕਲਾਂ ਸਪੰਨ ਸਾਖਾਯਾਤ ਵਿਸ਼ਨੂੰ ਸਰੂਪ ਨੇ ਭੀ ਗੁਰੂ ਅੰਗ੍ਰੈ ਜੀ ਨੂੰ ਨਮਸਕਾਰਿਆ ।

ਤਾਂ ਤੇ ਸਪਸ਼ਟ ਹੋਇਆ ਕਿ ਗੁਰ ਵਯੱਕਤੀ ਅਵਤਾਰ ਸ਼ਰੇਣੀ ਤੋਂ ਅਧਿਕ ਵਿਸ਼ੇਸ਼ਤਾ ਰਖਦੀ ਹੈ :

ਪ੍ਰੰਤੂ ਗੁਰ ਵਯੱਕਤੀਆਂ ਵਿਚੋਂ ਵੀ ਸਭ ਤੋਂ ਵੱਡਾ ਗੁਰੂ ਨਾਨਕ ਹੋਣ ਦਾ ਇਹ ਸਬੂਤ ਹੈ ਕਿ ਧਰਮ ਸ਼ਾਸਤ੍ਰਾਂ ਵਿਚ ਗੁਰ ਵਿਅਕਤੀਆਂ ਦੀਆਂ ਚਾਰ ਸ਼ਰੇਣੀਆਂ ਮੰਨੀਆਂ ਗਈਆਂ ਹਨ । (੧) ਭ੍ਰਿੰਗੀ ਗੁਰੂ (੨) ਚੰਦਨ ਗੁਰੂ (੩) ਪਾਰਸ ਗੁਰੂ (੪) ਪੂਰਣ ਗੁਰੂ ।

ਵਿਸਥਾਰ ਭੈ ਕਾਰਣ ਇਥੇ ਕੇਵਲ ਇਤਨਾ ਹੀ ਦਸਿਆ ਜਾ ਸਕਦਾ ਹੈ ਕਿ ਬੀਤ ਚੁਕੇ ਜੁਗਾਂ ਦੀਆ ਸੰਸਾਰ ਵਿਚ ਆਈਆਂ ਮਹਾਨ ਗੁਰੂ ਵਯੱਕਤੀਆਂ ਨੂੰ ਭ੍ਰਿੰਗੀ ਅਤੇ ਚੰਦਨ ਤਥਾ ਪਾਰਜ ਦੀ ਤੁਲਨਾ ਦਿੱਤੀ ਜਾ ਸਕਦੀ ਹੈ, ਪ੍ਰੰਤੂ "ਗੁਰੂ ਨਾਨਕ ਗੋਬਿੰਦ ਰੂਪ" ਅਤੇ "ਜੋਤ ਰੂਪ ਹਰਿ ਆਪ ਗੁਰੂ ਨਾਨਕ ਕਹਾਇਉ" ਆਦਿਕ ਵਾਕਾਂ ਅਨੁਸਾਰ ਗੁਰੂ ਨਾਨਕ ਦੇਵ ਜੀ ਨਿਰਸੰਦੇਹ ਸਭ ਤੋਂ ਵਡੇ ਪੂਰਣ ਗੁਰੂ ਕਹੇ ਜਾ ਸਕਦੇ ਹਨ ।

ਪੂਰਣ ਗੁਰੂ ਹੋਣ ਦਾ ਇਤਿਹਾਸਕ ਸਬੂਤ ਇਹ ਹੈ ਕਿ ਨੌਂ ਪਾਤਸ਼ਾਹੀਆਂ ਦੀ ਗੁਰਤਾ ਪ੍ਰਾਪਤੀ ਦੇ ਗੁਰਪੁਰਬ ਨਿਸ਼ਚਿਤ ਤਰੀਕਾਂ ਉਤੇ ਮਨਾਏ ਜਾਂਦੇ ਹਨ ਪਰ ਆਦਿ ਗੁਰੂ ਜੀ ਦੀ ਗੁਰਤਾ ਸਬੰਧੀ ਨਾ ਹੀ ਕੋਈ ਇਤਿਹਾਸ ਵਿਚ ਤਰੀਕ ਲਿਖੀ ਹੈ ਤੇ ਨਾ ਹੀ ਗੁਰਗਦੀ ਪ੍ਰਾਪਤੀ ਦਾ ਗੁਰਪੁਰਬ ਮਨਾਇਆ ਜਾਂਦਾ ਹੈ, ਜਿਸ ਤੋਂ ਨਿਰਸੰਸੇ ਹੀ ਸਿੱਧ ਹੋਇਆ ਕਿ ਗੁਰੂ ਨਾਨਕ ਜੀ ਨੇ ਸੰਸਾਰ ਵਿਚ ਦੀਵੇ ਤੋਂ ਦੀਵਾ ਜਗਣ ਵਾਂਗ ਕਿਸੇ ਵਿਅਕਤੀ ਦੀ ਸ਼ਰਣ ਲੈ ਕੇ ਗੁਰਤਾ ਪ੍ਰਾਪਤ ਨਹੀਂ ਸੀ ਕੀਤੀ ਬਲਕਿ ਗੁਰੂ ਨਿਰੰਕਾਰ ਨੇ ਦੁਖਿਤ ਸ੍ਰਿਸ਼ਟੀ ਦੀ ਪੁਕਾਰ ਸੁਣ ਕੇ ਕਲਜੁਗੀ ਜੀਵਾਂ ਦੇ ਉਧਾਰ ਹਿੱਤ ਧੁਰੋਂ ਆਪ ਹੀ ਗੁਰੂ ਨਾਨਕ ਨੂੰ ਗੁਰੂ ਰੂਪ ਵਿਚ ਭੇਜਿਆ ਸੀ । ਯਥਾ—

ਸੁਣੀ ਪੁਕਾਰ ਦਾਤਾਰ ਪ੍ਰਭ ਗੁਰੂ ਨਾਨਕ ਜਗ ਮਾਹਿ ਪਠਾਯਾ ।

ਸਭ ਤੋਂ ਵਡੇ ਸਤਿਗੁਰ ਨੇ ਸਭ ਤੋਂ ਵਡੀ ਜ਼ਿੰਮੇਵਾਰੀ ਇਹ ਨਿਭਾਈ ਕਿ "ਗੜ੍ਹ ਬਗਦਾਦ ਨਿਵਾਇ ਕੇ ਮੱਕਾ ਮਦੀਨਾ ਸਭ ਨਿਵਾਇਆ" ਬਲਕਿ "ਬਾਬੇ ਤਾਰੇ ਚਾਰ ਚੱਕ ਨੌਂ ਖੰਡ ਪ੍ਰਿਥਮੀ ਸਚਾ ਢੋਆ" ਇਤਿਆਦਕ ਵਾਕਾਂ ਅਨੁਸਾਰ

ਅਨੇਕਾਂ ਹੀ ਦੇਸ਼ ਦੇਸ਼ਾਂਤਰਾਂ ਤੱਕ ਪੁਜੇ ਅਤੇ "ਜਲਦੀ ਸਭ ਪ੍ਰਿਥਮੀ ਦਿਸ ਆਈ" ਨੂੰ ਅੰਮ੍ਰਿਤ ਜਲ ਨਾਲ ਠਾਰਿਆ।

ਸ੍ਰਬੱਤ ਦਾ ਭਲਾ ਮੰਗਣ ਵਾਲੇ, ਸਭ ਤੋਂ ਵਡੇ ਨੇ ਸਭ ਤੋਂ ਵੱਡਾ ਇਕ ਇਹ ਵੀ ਪ੍ਰਤੱਖ ਸਬੂਤ ਦਿਤਾ ਕਿ ਜਿਥੇ ਲਾਲੋ ਸਮਾਨ ਕਿਰਤੀ, ਰਾਇ ਬੁਲਾਰ ਵਰਗੇ ਸਿਦਕੀ, ਅੱਧਰਕੇ ਜਿਹੇ ਸੂਝਵਾਨ, ਰਾਜਾ ਸ਼ਿਵਨਾਭ ਸ਼ਰਾਖੇ ਉਡੀਕਵਾਨ ਨਦਰੀ ਨਦਰ ਨਿਹਾਲ ਕੀਤੇ, ਉਥੇ ਭਾਗੋ ਸਮਾਨ ਜਾਬਰਾਂ, ਕਰੋੜੀਏ ਤੁਲ ਈਰਖਾਲੂਆਂ, ਕੰਧਾਰੀ ਵਰਗੇ ਹੰਕਾਰੀਆਂ, ਹਮਜ਼ਾਗੌਸ ਜਿਹੇ ਕਰੋਧੀਆਂ, ਸਜਣ ਜਿਹੇ ਠੱਗਾਂ, ਭੂਮੀਏ ਜਿਹੇ ਚੋਰਾਂ, ਬਲਕਿ ਆਦਮ ਤਲ ਖਾਣੇ ਕੋਡੇ ਵਰਗੇ ਰਾਖਸ਼ਾਂ ਤੋਂ ਲੱਗ ਅਨੇਕਾਂ ਹੀ ਵਿਸ਼ਈਆਂ, ਵਿਕਾਰੀਆਂ, ਪਾਮਰਾਂ ਦਾ ਉਧਾਰ ਕੀਤਾ ਯਥਾ–

ਕਲਿਜੁਗ ਉਧਾਰਿਆ ਗੁਰਦੇਵ
ਮਲ ਮੂਤ ਮੂੜ ਜਿ ਮੁਗਧ ਹੋਤੇ, ਸਭ ਲਗੇ ਤੇਰੀ ਸੇਵ।
(ਆਸਾ, ਮ: ੫, ਸਫ਼ਾ ੪੦੬)

ੴ ਸਤਿਗੁਰ ਪ੍ਰਸਾਦਿ ॥

# ਪੀਰਾਨਿ ਪੀਰ, "ਨਬੀ" ਗੁਰੂ ਨਾਨਕ

ਗੰਗ ਬਨਾਰਸ ਹਿੰਦੂਆਂ, ਮੁਸਲਮਾਨਾਂ ਮੱਕਾ ਕਾਬਾ ।
ਘਰਿ ਘਰਿ ਬਾਬਾ ਗਾਵੀਐ, ਵਜੱਨ ਤਾਲ ਮ੍ਰਿਦੰਗ ਰਰੱਬਾ ।
ਚੰਦਨ ਵਾਸ ਵਣਾਸਪਤਿ, ਸਾਧ ਸੰਗਤਿ ਮਿਲ ਹੋਏ ਤਰੱਬਾ ।
ਚਾਰ ਵਰਣ ਇਕ ਵਰਣ ਕਰ, ਅਵੱਲ, ਦੋਮ ਨ ਸੇਮ ਖਰੱਬਾ ।

............ ......... .........

ਜ਼ਾਹਰ ਪੀਰ ਜਗਤ ਗੁਰ ਬਾਬਾ । (ਭਾਈ ਗੁਰਦਾਸ ਜੀ)

ਜਿਵੇਂ ਹਿੰਦੂ ਸਮਾਜ ਵਿੱਚ ਗਣ, ਗੰਧਰਬ, ਰਿਸ਼ੀ, ਮੁਨੀ ਆਦਿਕ ਤੇਤੀ ਕਰੋੜ ਦੇਵਤਿਆਂ ਵਿਚੋਂ ਅਵਤਾਰ ਸ਼੍ਰੇਣੀ ਮੁੱਖ ਅਤੇ ਗੁਰ ਵਯੱਕਤੀ ਦੀ ਉਸ ਤੋਂ ਵੀ ਅਧਿੱਕ ਵਿਸ਼ੇਸ਼ਤਾ ਹੈ ਤਿਵੇਂ ਮੁਸਲਮਾਨੀ ਮੱਤ ਵਿਚ ਗੌਸ, ਕੁਤਬ, ਔਲੀਆ, ਅੰਬੀਆ ਆਦਿਕ ਇਕ ਲੱਖ ਚਵ੍ਹੀ ਹਜ਼ਾਰ ਪੈਗਮਬਰਾਂ ਵਿਚੋਂ "ਨਬੀ" ਦਾ ਦਰਜਾ ਉੱਚਾ ਮੰਨਿਆ ਜਾਂਦਾ ਹੈ ।

"ਨਬੀ,' ਉਸ ਮਹਾਨ ਹਸਤੀ ਨੂੰ ਕਿਹਾ ਜਾਂਦਾ ਹੈ ਜਿਸ ਵਿਚ ਹੋਰ ਸਿਫਤਾਂ ਤੋਂ ਇਲਾਵਾ ਹੇਠ ਲਿਖੀਆਂ ਚਾਰ ਗੱਲਾਂ ਵੀ ਹੋਣ :–

(੧) ਕਿਤਾਬ (ਧਰਮ ਪੁਸਤਕ) ਜਿਵੇਂ ਕਿ ਕੁਰਾਨ ਸ਼ਰੀਫ਼ ।
(੨) ਉਮੱਤ (ਪੈਰੋਕਾਰ) ਭਾਵ, ਉਸ ਦੇ ਮੰਨਣ ਵਾਲੀ ਸੰਗਤਿ ।
(੩) ਮੁਅਜਜ਼ਹ (ਕਰਾਮਾਤ) 'ਭਾਵ' ਆਤਮਕ ਸ਼ਕਤੀ ।
(੪) ਅਸਹਾਬ (ਨਿਕਟਵਰਤੀ ਸੇਵਕ) ਜਿਵੇਂ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਚਾਰ ਯਾਰ– ਖ਼ਲੀਫ਼ਾ ਅਬੂਬਕਰ, ਖ਼ਲੀਫ਼ਾ ਉਮਰ, ਖ਼ਲੀਫ਼ਾ ਉਸਮਾਨ, ਖ਼ਲੀਫ਼ਾ ਅਲੀ ।

ਹੁਣ ਗੁਰੂ ਨਾਨਕ ਦੇਵ ਜੀ ਦੇ ਪਵਿੱਤ੍ਰ ਇਤਿਹਾਸ ਨੂੰ ਵੇਖੋ ਜਿਸ ਵਿਚ ਹੋਰ ਖ਼ੂਬੀਆਂ ਤੋਂ ਬਿਨਾ ਉਪ੍ਰੋਕਤ ਚਾਰੇ ਦੀਆਂ ਚਾਰੇ ਸਿਫ਼ਤਾਂ ਵੀ ਪ੍ਰਤੱਖ ਦਿਸਦੀਆਂ ਹਨ ।

[੧] ਕਿਤਾਬ [ਧਰਮ ਪੁਸਤਕ] ਭਾਵ ਅਗੰਮਵੀ ਬਾਣੀ ਅਤੇ ਉਹ ਵੀ ਹਰ ਸ਼ਰਧਾਲੂ ਨੂੰ ਉਸ ਦੀ ਆਪਣੀ ਹੀ ਭਾਸ਼ਾ ਵਿਚ ਅਰਥਾਤ ਸਮਝ ਗੋਚਰੀ।

[੨] ਉਮੱਤ [ਸਿਖ ਸੰਗਤਿ] ਪਰ ਸਿੱਖੀ ਵੀ ਉਹ ਕਿ ਜਿਸਨੂੰ ਖ਼ਤਮ ਕਰਨ ਲਈ ਮੁਗ਼ਲ ਰਾਜ, ਅਬਦਾਲੀ, ਨਾਦਰ, ਅੰਗਰੇਜ਼ ਆਦਿਕ ਅੱਡੀ ਚੋਟੀ ਦਾ ਜ਼ੋਰ ਲਾ ਲਾ ਕੇ ਹੁੱਟ ਗਏ ਪ੍ਰੰਤੂ "ਦਿਨ ਦਿਨ ਚੜ੍ਹੈ ਸਵਾਇਆ..."

[੩] ਮੁਅਜਜ਼ਹ [ਕਰਾਮਾਤ] ਪਰ ਕਰਾਮਾਤ ਵੀ ਸਿਰਫ਼ ਕਾਗਜ਼ਾਂ ਵਿਚ ਹੀ ਲਿਖੀ ਹੋਈ ਨਹੀਂ ਬਲਕਿ ਪਥੱਰਾਂ ਵਿਚ ਲੱਗਾ ਪੰਜਾ, ਮਿਠਾਸ ਭਰਿਆ ਰੇਠਾ, ਅਤੇ ਖਾਰਿਓਂ ਮਿੱਠਾ ਹੋਇਆ ਹੋਇਆ ਪਾਣੀ ਆਦਿਕ ਮੂੰਹ ਬੋਲਦੀਆਂ ਕਰਾਮਾਤਾਂ ਹਨ।

[੪] 'ਅਸਹਾਬ' ਬਾਬਾ ਬੁੱਢਾ ਸਾਹਿਬ ਅਤੇ ਲਹਿਣਾ [ਗੁਰੂ ਅੰਗਦ ਦੇਵ ਜੀ] ਆਦਿਕ। ਬਲਕਿ ਲਹਿਣਾ ਜੀ ਨੂੰ ਤਾਂ "ਆਪ ਆਪੈ ਸੇਤੀ ਮਿਕਿਓਨ", ਵਾਕ ਅਨੁਸਾਰ ਗੁਰੂ ਨਾਨਕ ਹੀ ਬਣਾ ਲਿਆ।

ਪੰਜਵੀਂ ਇਕ ਵਾਧੂ ਗੱਲ ਇਹ ਕਿ ਮਹਾਰਾਜ ਰਾਮ ਚੰਦਰ ਜੀ, ਭਗਵਾਨ ਕ੍ਰਿਸ਼ਨ ਜੀ, ਮਹਾਤਮਾ ਬੁੱਧ ਹਜ਼ਰਤ ਈਸਾ ਸਾਹਿਬ ਅਤੇ ਰਸੂਲੇ ਖ਼ੁਦਾ, ਹਜ਼ਰਤ ਮੁਹਮਦ ਸਾਹਿਬ ਜੀ ਆਦਿਕ ਅਨੇਕਾਂ ਹੀ ਰੂਪਾਂ ਵਿਚ ਮੁਕਦੱਸ ਅਤੇ ਮੁੱਤਬੱਰਕ ਸ਼ਖ਼ਸੀਅਤਾਂ ਦੁਨੀਆਂ ਵਿਚ ਭੁਲੇ ਭਟਕਿਆਂ ਦੀ ਰਾਹ-ਨੁਮਾਈ ਹਿਤ ਆਈਆਂ, ਪਰ ਉਨ੍ਹਾਂ ਦਾ ਸਤਿਕਾਰ ਸਿਰਫ਼ ਉਨ੍ਹਾਂ ਦੇ ਸ਼ਰਧਾਲੂਆਂ ਤੋਂ ਬਿਨਾਂ ਹੋਰ ਦੂਜੇ ਮੱਤਾਂ ਵਾਲਿਆਂ ਦੇ ਦਿਲਾਂ ਵਿਚ ਅੱਵਲ ਤਾਂ ਹੈ ਹੀ ਨਹੀਂ, ਜੇ ਹੈ ਤਾਂ ਕੇਵਲ ਨਾਂ ਮਾਤ੍ਰ ਹੀ... ਪ੍ਰੰਤੂ ਗੁਰੂ ਨਾਨਕ ਦੇਵ ਜੀ ਦੇ ਪਵੱਤ੍ਰ ਇਤਿਹਾਸ ਵੱਲ ਝਾਤ ਮਾਰਿਆਂ ਆਪਣੇ ਆਪ ਹੀ ਦਿਸ ਪਵੇਗਾ ਕਿ ਸਤਿਗੁਰੂ ਜੀ ਦੇ ਪੰਚ ਭੂਤਕ ਮ੍ਰਿਤਕ ਸ਼ਰੀਰ ਨੂੰ ਸਸਕਾਰਣ ਅਤੇ ਦਫ਼ਨੌਣ ਹਿਤ ਹਿੰਦੂ ਅਤੇ ਮੁਸਲਮਾਨ ਪਿਆਰ, ਵਜਦ ਵਿਚ ਆਏ ਹੋਏ ਕਿਵੇਂ ਆਪੋ ਆਪਣਾ ਗੁਰੂ ਅਤੇ ਪੀਰ ਕਹਿੰਦੇ ਝਗੜ ਪਏ ਸਨ।

ਹੁਣ ਵੀ ਸਦਾਕਤ ਪਸੰਦ ਕੀ ਹਿੰਦੂ, ਕੀ ਮੋਮਨ ਗੁਰੂ ਜੀ ਉਤੇ ਅਥਾਹ ਸ਼ਰਧਾ ਰਖਦੇ ਹੋਏ ਧੰਨ ਗਰੂ ਨਾਨਕ ਅਤੇ ਵਲੀ ਅਲੱਾਹ, ਪੀਰਾਨਿ ਪੀਰ, ਬਲਕਿ "ਨਬੀ ਨਾਨਕ", ਆਖ ਕੇ ਅਦਬ ਸਤਿਕਾਰ ਨਾਲ ਸਿਰ ਝੁਕਾਉਂਦੇ ਹਨ। ਜਿਵੇਂ ਕਿ ਅਲਾਹਯਾਰ ਖਾਂ 'ਜੋਗੀ' ਨੇ ਕਿਸੇ ਸਮੇਂ ਅਕੀਦਤ ਦੇ ਫ਼ੁਲ ਭੇਂਟ ਕੀਤੇ ਸਨ। ਯਥਾ :–

ਹੂਏ ਯੂੰ ਬਹੁਤ ਪਾਰਸਾ ਇਸ ਜਹਾਂ ਮੇਂ। ਬਹੁਤ ਸੇ ਹੂਏ ਰਾਹਨੁਮਾ ਇਸ ਜਹਾਂ ਮੇਂ।

ਨਬੀ ਵ ਵਲੀ, ਦੇਵਤਾ ਇਸ ਜਹਾਂ ਮੇਂ । ਜਿਨ੍ਹੇਂ ਭੇਜਤਾ ਹੈ ਖ਼ੁਦਾ ਇਸ ਜਹਾਂ ਮੇਂ ।

ਫ਼ਕਤ ਉਨ ਕੇ ਪੈਰੋ ਉਨਹੇਂ ਮਾਨਤੇ ਹੈਂ ।
ਮਗਰ ਤੁਝ ਕੋ ਸਾਰੇ ਗੁਰੂ ਜਾਨਤੇ ਹੈਂ ।

ਤੇਰੀ ਗੁਫ਼ਤਗੂ ਸਭ ਕੋ ਭਾਈ ਨਾ ਹੋਤੀ । ਤੋ ਮੁਸਲਮ ਤੇਰੀ ਰਾਹਨੁਮਾਈ ਨ ਹੋਤੀ ।
ਅਗਰ ਤੁਝ ਪੈ ਸ਼ੈਦਾ ਖ਼ੁਦਾਈ ਨ ਹੋਤੀ । ਤੇਰੀ ਲਾਸ਼ ਪਰ ਹਾਥਾ ਪਾਈ ਨ ਹੋਤੀ ।

ਨਾ ਹਿੰਦੂ ਜਲਾਨੇ ਪਹਿ ਇਸਰਾਰ ਕਰਤੇ ।
ਨਾ ਮੁਸਲਮ ਪਏ ਦਫ਼ਨ ਤਕਰਾਰ ਕਰਤੇ ।

ਹੋਰ ਵੀ ਵਧੇਰੇ ਪ੍ਰਸ਼ਟੀ ਲਈ ਹੇਠ ਲਿਖਿਆ ਮਜ਼ਮੂਨ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾਂਦਾ ਹੈ, ਜੋ ਕਿਸੇ ਸਮੇਂ ਪੰਡਿਤ ਲੇਖ ਰਾਜ ਜੀ ਆਰੀਆ ਨੇ ਆਪਣੀ ਕੰਨੀ ਸੁਣ ਕੇ 'ਆਰੀਆ ਮੁਸਾਫ਼ਰ ਮਾਸਕ ਪੱਤਰ ਸਫ਼ਾ ੩੬੦ ਉਤੇ ਲਿਖਿਆ ਸੀ । ਯਥਾ :—

ਏਕ ਈਰਾਨੀ ਸੀਅੱਹ ਅੰਮ੍ਰਿਤਸਰ ਮੇਂ ਏਕ ਰੋਜ਼ ਬਾ ਅਸਨਾਇ ਗੁਫ਼ਤਗੂ ਫ਼ੁਰਮਾਨੇ ਲਗੇ ਕਿ ਜਹਾਂ ਤੱਕ ਦੁਨੀਆਂ ਕੇ ਮਜ਼ਾਹਬ ਸੇ ਮੁਕਾਬਲਾ ਕਰਤਾ ਹੂੰ ਤੋ ਨਬੀਉਂ ਕੀ ਨਿਸਬਤ ਚਹਾਰ ਅਮਰ ਸੁਨਾਈ ਦੇਤੇ ਹੈਂ । ਏਕ ਕਿਤਾਬ, ਦੂਸਰੇ ਉੱਮਤ, ਤੀਸਰੇ ਮੁਅਜਜ਼ਹ, ਚੌਥੇ ਅਸਹਾਬ । ਮਗਰ ਕਿਸੀ 'ਨਬੀ' ਕੀ ਨਿਸਬਤ ਗ਼ੈਰ ਕੌਮ ਨੇ ਸ਼ਹਾਦਤ ਨਹੀਂ ਦੀ । ਲੇਕਨ ਜਬ ਗ਼ੌਰ ਕਰਤਾ ਹੂੰ ਤੋ ਬਾਬਾ ਨਾਨਕ ਕੀ ਨਿਸਬਤ ਯਿਹ ਪਾਂਚੋਂ ਅਮੂਰ ਤਸਦੀਕ ਬਲਕਿ ਮੌਜੂਦ ਹੈਂ ।

ਬਾਬਾ ਨਾਨਕ ਕਿਤਾਬ ਦਾਰਦ ।
ਬਾਬਾ ਨਾਨਕ ਉਮੱਤ ਦਾਰਦ ।
ਬਾਬਾ ਨਾਨਕ ਮੁਅਜਜ਼ਹ ਦਾਰਦ ।
ਬਾਬਾ ਨਾਨਕ ਅਸਹਾਬ ਦਾਰਦ ।

ਬਜ਼ੁਰਗਤਰ ਮੁਸਲਮਾਨ ਬਹੱਮ ਬ ਕਰਾਮੱਤ ਕਾਇਲ ਅੰਦ । ਪੱਸ ਬਾਬਾ ਨਾਨਕ ਬਿਲਾ ਸ਼ੱਕ ਵ ਸ਼ੁਬਹ ਨਬੀਸਤ, ਬਾਬਾ ਨਾਨਕ ਨਬੀਸਤ ।

## ਕਵਿਤਾ

ਅਜ਼ ਕਲਮ ਇਅਜਾਜ਼ ਰਕੱਮ ਜਨਾਬ ਅਬੂਉਨਸਾਨੀ ਮਿਸਟਰ ਐਮ. ਬੀ. ਫ਼ਿਦਾ ਖ਼ਲੀਕ ਲਾ ਬਾਲੀ, ਸੈਸ਼ਨ ਕੋਰਟ, ਸਰਗੋਧਾ ।

ਪ੍ਰਮਾਤੱਮਾ ਕਾ ਪਿਆਰਾ ਸੱਚਾ ਫ਼ਕੀਰ ਨਾਨਕ ।
ਚੌਦਾਹ ਤਬੱਕ ਕਾ ਸੀਅੱਹ ਰੌਸ਼ਨ ਜ਼ਮੀਰ ਨਾਨਕ ।

ਭੂਲੇ ਮੁਸਾਫਰੋਂ ਕੀ ਕਰਨੇ ਕੋ ਰਾਹਨੁਮਾਈ ।
ਭੇਜਾ ਹੂਆ ਹੈ ਹੱਕ ਕਾ, ਹੱਕ ਕਾ ਸਫ਼ੀਰ ਨਾਨਕ ।
ਦੁਨੀਆਂ ਕੀ ਬੰਦਸ਼ੋਂ ਸੇ, ਆਜ਼ਾਦ ਰਹਨੇ ਵਾਲਾ ।
ਜ਼ੰਜੀਰ ਮੇਂ ਭਜਨ ਕੀ, ਹੋ ਕਰ ਅਸੀਰ ਨਾਨਕ ।
ਮੁਹੱਬੱਤ ਸੇ ਕਰਨੇ ਵਾਲਾ; ਅੰਮ੍ਰਿਤ ਕੋ ਨੋਸ਼ੇ ਜਾਂ ਹੈ ।
ਦੁਨੀਆਂ ਕੀ ਲੱਜ਼ਤੋਂ ਸੇ, ਹੋ ਕਰ ਨਕੀਰ ਨਾਨਕ ।
ਦਾੜ੍ਹੀ ਸੁਫ਼ੈਦ ਪਰ ਹੈ, ਕਿਆ ਨੂਰਿ ਹੱਕ ਬਰਸਤਾ ।
ਬਿਜਲੀ ਸਾ ਦਮਕਤਾ ਹੈ, ਰੂੱਏ ਮੁਨੀਰ ਨਾਨਕ ।
ਹਿੰਮੱਤ ਬੁਲੰਦ ਆਲਾ ਰਖਨੇ ਕੋ ਨੌਜਵਾਂ ਹੈ ।
ਜ਼ਾਹਰ ਨਜ਼ਰ ਹੈ ਆਤਾ, ਬੂੜ੍ਹਾ ਸਾ ਪੀਰ ਨਾਨਕ ।
'ਏਜ਼ਦ' ਕੀ ਬਾਰਗਾਹ ਮੇਂ,ਪਾਇਆ ਹੈ ਪਾਇਆ ਆਲਾ ।
ਹੈ ਸ਼ਾਹੇ ਦੋ ਜਹਾਂ ਕਾ; ਆਲਾ ਵਜ਼ੀਰ ਨਾਨਕ ॥

੧ ੳ ਸਤਿਗੁਰ ਪ੍ਰਸਾਦਿ ॥

# ਗੁਰੂ ਨਾਨਕ ਜੀ ਦੇ ਅਵਤਾਰ ਸਬੰਧੀ ਇਤਿਹਾਸਕ ਭੁਲੇਖਾ

ਇਹੁ ਅਟਲ ਸਚਾਈ ਹੈ ਕਿ ਪ੍ਰਚਾਰਕ ਅਤੇ ਇਤਿਹਾਸ (ਤਵਾਰੀਖ਼) ਕੌਮਾਂ ਦੇ ਥੰਮ ਬਲਕਿ ਜਿੰਦ ਜਾਨ ਹੋਇਆ ਕਰਦੇ ਹਨ । ਸ਼ਰਤ ਇਹ ਕਿ ਪ੍ਰਚਾਰਕ ਆਲਮ-ਬਾ–ਅਮਲ (ਕੱਥਨੀ ਨਾਲ ਕਰਨੀ ਵੀ ਹੋਵੇ) ਅਤੇ ਇਤਿਹਾਸ ਵੀ ਯਥਾਰੱਥ ਰੂਪ ਵਿਚ ਜਾਣਦੇ ਹੋਣ,ਨਹੀਂ ਤਾਂ ਉਲਟਾ ਹਾਨੀਕਾਰਕ...

ਇਥੇ ਕੇਵਲ ਇਤਿਹਾਸ ਸਬੰਧੀ ਹੀ ਸੰਖੇਪ ਮਾਤ੍ਰ ਵਿਚਾਰ ਦਿੰਦੇ ਹਾਂ। ਇਤਿਹਾਸ ਸਬੰਧੀ ਸੰਸਕ੍ਰਿਤ ਭਾਸ਼ਾ ਦੇ ਤਿੰਨ ਸ਼ਬਦਾਂ ਦਾ ਸਮੁਦਾਇ ਹੈ, ਜਿਸ ਦੀ ਵਿਉਤਪਤੀ [ਪਦ-ਵੰਡ] ਇਹ ਹੈ: ਇਤੀ+ਹੀ+ਆਸ । 'ਇਤੀ' ਦਾ ਅਰਥ ਹੈ ਬੀਤ ਚੁਕੀਆਂ, 'ਹੀ' ਦਾ ਮਤਲਬ ਘਟਨਾਵਾਂ [ਵਾਰਦਾਤਾਂ], 'ਆਸ' ਤੋਂ ਭਾਵ ਉਸੇ ਹੀ ਸਰੂਪ ਵਿਚ ਅਰਥਾਤ ਬੀਤ ਚੁਕੇ ਸਮਿਆਂ ਦੇ ਹਾਲਾਤ ਯਥਾਰੱਥ ਸਹੀ] ਰੂਪ ਵਿਚ ਪ੍ਰਗਟ ਕਰਨ ਨੂੰ ਇਤਿਹਾਸ ਕਹਿੰਦੇ ਹਨ ।

ਇਸ ਵੇਲੇ ਦੂਜੇ ਮੱਤਾਂ ਦੇ ਮੁਕਾਬਲੇ ਉਤੇ ਸਿਖ ਪੰਥ ਨੂੰ ਆਪਣੇ ਸ਼ਾਨਦਾਰ ਤੇ ਰੰਗੀਨ ਇਤਿਹਾਸ ਉਤੇ ਬਹੁਤ ਮਾਣ ਹੈ ਪ੍ਰੰਤੂ ਅਣਜਾਣ ਲਿਖਾਰੀਆਂ ਅਤੇ ਅੰਧਵਿਸ਼ਵਾਸ਼ੀ ਸ਼ਰਧਾਲੂਆਂ ਤਥਾ ਚਤੁਰ ਵਿਰੋਧੀਆਂ ਹਥੀਂ ਲਿਖੀਣ ਕਰਕੇ ਕਿਤੇ ਕਿਤੇ ਸੰਦੇਹ ਯੁਕਤ ਵੀ ਹੈ, ਜਿਸ ਕਾਰਣ ਨਾ ਤੇ ਅੱਖਰ ਅੱਖਰ ਸੱਚ ਮੰਨਿਆ ਜਾ ਸਕਦਾ ਹੈ ਤੇ ਨਾ ਹੀ ਬਾਕੀ ਸਾਰੇ ਇਤਿਹਾਸ ਉਤੇ ਕਿੰਤੂ ਹੋ ਸਕਦਾ ਹੈ ਜਿਸ ਲਈ ਹੇਠ ਦਿੱਤੀ ਜੁਗਤੀ ਨਾਲ ਸਤਿ, ਅਸਤਿ ਦਾ ਨਿਰਣਾ ਕਰਣ ਦੀ ਲੋੜ ਪੈਂਦੀ ਹੈ ਯਥਾ :—

ਜਿਵੇਂ ਹਿੰਦੂ ਸਮਾਜ ਵਿਚ ਜਿਥੇ ਵੇਦ ਤੇ ਸਿਮ੍ਰਤੀ ਦਾ ਭੇਦ ਹੋਵੇ ਉਥੇ 'ਵੇਦ' ਦਾ, ਤੇ ਸਿਮ੍ਰਤੀ ਅਤੇ ਪੁਰਾਣ ਦਾ ਜਿਥੇ ਵਿਰੋਧ ਹੋਵੇ, ਉਥੇ 'ਸਿਮ੍ਰਤੀ' ਦਾ ਪ੍ਰਮਾਣ ਮੁਖ ਮੰਨਿਆ ਜਾਂਦਾ ਹੈ, ਤਿਵੇਂ ਸਿੱਖੀ ਮਾਰਗ ਵਿਚ ਸ੍ਰੀ ਗੁਰੂ ਸਾਹਿਬਾਨ ਦੀ ਮੁਖ ਵਾਕ ਬਾਣੀ ਮੁੱਖ [ਵੇਦ ਰੂਪ], ਤੇ ਭਾਈ

ਗੁਰਦਾਸ ਜੀ ਆਦਿਕਾਂ ਦਾ [ਗਿਰਾ] ਸਮਾਨ [ਸਿਮ੍ਰਤੀ ਤੁੱਲ], ਅਤੇ ਜਨਮ-ਸਾਖੀ, ਗੁਰ ਬਿਲਾਸ, ਸੂਰਜ ਪ੍ਰਕਾਸ਼ ਆਦਿਕ ਕਵੀਆਂ ਦੀ ਰਚਨਾਂ ਸੰਸੇ ਜੁਗਤ (ਪੁਰਾਣਾਂ ਦੀ ਥਾਂ) ਮੰਨੀ ਜਾਂਦੀ ਹੈ ।

ਤਾਤਪਰਜ ਇਹ ਕਿ ਜਿਵੇਂ ਸਰਾਫ਼ ਸੋਨੇ ਨੂੰ ਕਸੱਵਟੀ ਤੇ ਲਾ ਕੇ ਪਰਖ ਲੈਂਦੇ ਹਨ, ਤਿਵੇਂ ਗੁਰ ਸਿਖ ਰੂਪੀ ਸਰਾਫ਼ ਗੁਰੂ ਇਤਿਹਾਸ ਰੂਪੀ ਸੋਨੇ ਨੂੰ ਗੁਰਬਾਣੀ ਰੂਪੀ ਕਸੌਟੀ ਤੇ ਪਰਖ ਕੇ ਗੁਰ-ਆਸ਼ੇ ਅਨੁਸਾਰ ਸਤਿ ਅਸਤਿ ਦਾ ਨਿਰਣਾ ਕਰਕੇ ਜੋ ਇਤਿਹਾਸ ਸ੍ਰੀ ਮੁਖ ਵਾਕ ਬਾਣੀ ਅਨੁਕੂਲ ਹੋਵੇ ਉਹ ਪ੍ਰਮਾਣੀਕ ਮੰਨਦੇ ਹਨ, ਤੇ ਜੋ ਪ੍ਰਤਿਕੂਲ [ਵਿਰੁਧ] ਹੋਵੇ, ਉਸਨੂੰ ਲਿਖਾਰੀ ਦੀ ਭੁੱਲ ਜਾਂ ਚਤੁਰ ਵਿਰੋਧੀਆਂ ਵੱਲੋਂ ਸਵਾਰਥ ਸਿੱਧੀ ਲਈ ਮਿਲਾਵਟ ਆਦਿ ਅਨੇਕਾਂ ਕਾਰਣ ਸਮਝ ਕੇ ਅਪ੍ਰਮਾਣੀਕ...

ਪਰ ਜਿਥੇ ਇਤਿਹਾਸ ਵਿਚ ਹੀ ਪਰਸਪਰ ਵਿਰੋਧ ਹੋਵੇ ਉਥੇ ਗੁਰੂ ਆਸ਼ੇ ਅਨੁਸਾਰ ਨਿਰਨਾ ਕਰ ਲੈਂਦੇ ਹਨ ।

ਜਨਮਸਾਖੀ ਭਾਈ ਬਾਲੇ ਵਾਲੀ ਅਤੇ ਨਾਨਕ ਪ੍ਰਕਾਸ਼ ਵਿਚ ਗੁਰ ਜੀ ਦਾ ਅਵਤਾਰ ਕਤੱਕ ਪੂਰਨਮਾਸ਼ੀ ਅਤੇ ਜੋਤੀ ਜੋਤਿ ਅਸੂ ਵਦੀ ਦਸਮੀ ਲਿਖੀ ਹੈ । ਪ੍ਰੰਤੂ ਇਸਦੇ ਉਲਟ ਭਾਈ ਮਨੀ ਸਿੰਘ ਜੀ ਦੀ ਹਥੀਂ ਲਿਖੀ ਜਨਮ ਸਾਖੀ, ਜ਼ਿਲਾ ਹਜ਼ਾਰਾ ਦੇ ਪਿੰਡ 'ਬਾਲਾਕੋਟ' ਵਿਚ ਲਾਲਾ ਠਾਕੁਰ ਦਾਸ ਸੋਨੀ ਦੇ ਘਰ ਸੰਮਿਤ ੧੬੦੦ ਵਿਚ ਲਿਖੀ ਹੋਈ ਜਨਮ ਸਾਖੀ, ਇਸ ਤੋਂ ਬਿਨਾਂ ਹੋਰ ਵੀ ਕਈ ਪ੍ਰਾਚੀਨ ਸਾਖੀਆ ਵਿਚ ਗੁਰੂ ਜੀ ਦਾ ਵਿਸਾਖ ਵਿਚ ਪ੍ਰਗਟ ਹੋਣਾ ਲਿਖਿਆ ਹੈ ।

ਬਹੁਤੇ ਇਤਿਹਾਸ ਛਡ ਕੇ ਇਥੇ ਕੇਵਲ ਜਨਮ ਸਾਖੀਆਂ ਦੇ ਹੀ ਪ੍ਰਮਾਣੀਕ ਜਾਂ ਅਪ੍ਰਮਾਣੀਕ ਹੋਣ ਸਬੰਧੀ ਸੰਖੇਪ ਵੇਰਵਾ ਇਹ ਕਿ ਇਸ ਵੱਲੇ ਅਨੇਕਾਂ ਹੀ ਜਨਮਸਾਖੀਆਂ ਹਨ ਜਿਨ੍ਹਾਂ ਵਿਚ ਲਿਖਾਰੀਆਂ ਨੇ ਆਪੋ ਆਪਣੇ ਸੁਆਰਥ ਵੱਸ ਗੁਰਆਸ਼ਿਆਂ ਉਲਟ, ਮਨ ਮੰਨੀਆਂ ਸਾਖੀਆ ਦੀ ਮਿਲਾਵਟ ਕੀਤੀ ਹੋਈ ਹੈ ।

ਕਈ ਜਨਮਸਾਖੀਆਂ ਤਾਂ ਪੁਰਾਣਕ ਗਪੌੜਿਆਂ ਨੂੰ ਵੀ ਪਿੱਛਾਂ ਸੁੱਟਦੀਆਂ ਹਨ । ਜਿਨਾਂ ਵਿਚੋਂ ਭਾਈ ਬਾਲੇ ਵਾਲੀ [ਨਾਮ-ਮਾਤਰ ਭਾਈ ਬਾਲੇ ਵਾਲੀ] ਦੇ ਲਿਖਾਰੀ ਨੇ ਵੀ ਘੱਟ ਨਹੀਂ ਕੀਤੀ ।

ਭਾਵੇਂ ਇਸੇ ਲਈ ਲਿਖਾਰੀ ਨੇ ਭੂਮਿਕਾ ਵਿਚ ਭਾਈ ਬਾਲੇ ਨੂੰ ਵਕਤਾ ਤੇ ਗੁਰੂ ਅੰਗਦ ਦੇਵ ਜੀ ਨੂੰ ਸਰੋਤਾ ਅਤੇ ਪੈੜਾ ਮੋਖਾ ਲਿਖਾਰੀ ਲਿਖਿਆ ਹੋਵੇ ਕਿ ਮੇਰੀ ਬਿਰਥਾ ਕਲਪਣਾ ਅਖੱਰ-ਅਖੱਰ ਸੱਚ ਮੰਨੀ ਜਾਵੇ ।

ਇਸ ਲਿਖਾਰੀ ਦੀ ਕਲਮ ਚਿੱਟੇ ਉਤੇ ਕਾਲਾ ਲਿਖਦੀ ਹੋਈ ਇਥੋਂ ਤੱਕ

ਨਿਰਭੈ ਹੋ ਕੇ ਚੱਲੀ ਹੈ ਜੋ ਕਈ ਥਾਈਂ ਯਥਾਰੱਥ . ਪ੍ਰਸੰਗਾਂ ਨੂੰ ਵੀ ਸੰਦੇਹ ਜੁਗਤ ਕਰ ਗਈ ਹੈ, ਜਿਵੇਂ ਕਿ ਮਰਦਾਨੇ ਦੀ ਸਹਾਇਤਾ ਲਈ ਜਦੋਂ ਗੁਰੂ ਜੀ ਕੌਡੇ ਰਾਖਸ਼ ਕੋਲ ਪੁਜੇ ਤਾਂ ਇਹ ਸ਼ਬਦ ਪੜ੍ਹਿਆ :–

ਫੂਟੋ ਆਂਡਾ ਭਰਮ ਕਾ ਮਨਹਿ ਭਇਆ ਪਰਗਾਸ......

ਤਪਤਿ ਕੜਾਹਾ ਬੁੱਝ ਗਿਆ...... ਪ੍ਰੰਤੂ ਗੁਰਬਾਣੀ ਤੋਂ ਉੱਕਾ ਹੀ ਕੋਰੇ ਨੂੰ ਇਤਨੀ ਵਿਚਾਰ ਵੀ ਨਹੀਂ ਫੁਰੀ ਕਿ ਇਹ ਸ਼ਬਦ ਤਾਂ ਕੌਡੇ ਵਾਲੇ ਪ੍ਰਸੰਗ ਤੋਂ ਲਗ ਭਗ ੮੦ ਸਾਲ ਪਿਛੋਂ ਉਚਾਰਿਆ ਹੀ ਗੁਰੂ ਅਰਜਨ ਦੇਵ ਜੀ ਨੇ ਹੈ ਜੋ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਮਾਰੂ ਮਹਲਾ ੫' ਦੇ ਸਿਰਲੇਖ ਹੇਠ ਚੌਦਵਾਂ ਸ਼ਬਦ ਪ੍ਰਤੱਖ ਹੀ ਦਿਸ ਰਿਹਾ ਹੈ ।

ਹੁਣ ਇਸ ਲਿਖਾਰੀ ਤੋਂ ਹੀ ਪੁਛਿਆ ਜਾਵੇ ਕਿ ਇਹ ਸ਼ਬਦ ੮੦ ਸਾਲ ਪਹਿਲਾਂ ਹੀ ਕਿਵੇਂ ਪੜ੍ਹ ਲਿਆ ਤਾਂ ਕੀ ਉੱਤਰ ਦੇਵੇਗਾ ?

ਗੁਰਪੁਰ ਵਾਸੀ, ਪੰਥ ਰਤਨ **ਭਾਈ ਕਾਹਨ ਸਿੰਘ ਜੀ ਨਾਭਾ** ਨੇ ਵੀ ਗੁਰਮਤਿ ਸੁਧਾਕਰ ਦੀ ਤੀਜੀ ਕਲਾਂ ਦੇ ਅਰੰਭ ਵਿਚ ਇਸ ਜਨਮਸਾਖੀ ਬਾਬਤ ਇਹ ਲਿਖਿਆ ਹੈ ਕਿ ਅਜਕਲ ਜਨਮਸਾਖੀ ਦੇ ਤਿੰਨ ਚਾਰ ਭੇਦ ਵੇਖਣ ਵਿਚ ਆਉਂਦੇ ਹਨ ਜਿਨ੍ਹਾਂ ਵਿੱਚ ਆਪੋ ਆਪਣੀ ਬੁੱਧ ਅਨੁਸਾਰ ਲਿਖਾਰੀਆਂ ਨੇ ਮਨਮਰਜ਼ੀ ਵਰਤੀ ਹੈ ਪ੍ਰੰਤੂ ਖਿਧੀ ਚਦ ਹਿੰਦਾਲੀਏ ਦੀ ਐਡੀਸ਼ਨ ਸਭ ਤੋਂ ਮਹਾਂ ਨਿਸ਼ਿਧ ਹੈ ਜਿਸ ਵਿਚ ਗੁਰਮਤਿ ਵਿਰੁਧ ਅਨੇਕਾਂ ਹੀ ਬਾਤਾਂ ਨਿੰਦਾ ਦੇ ਭਾਵ ਨਾਲ ਲਿਖੀਆਂ ਹਨ ।

ਭਾਈ ਗੁਰਦਾਸ ਜੀ ਦੇ ਉਚਾਰੇ ਵਾਕ "ਹੋਵੈ ਕੀਰਤਨ ਸਦਾ ਵਿਸੋਆ" ਤੋਂ ਵੀ ਵਿਸਾਖ ਹੀ ਸਪਸ਼ਟ ਹੁੰਦਾ ਹੈ ।

ਫਿਰ ਬਾਬਾ ਸਰੂਪ ਦਾਸ ਜੀ ਭੱਲਾ ਕ੍ਰਿਤ 'ਮਹਿਮਾ-ਪ੍ਰਕਾਸ਼' ਵਿਚ ਵੀ ਵਿਸਾਖ ਸੁਦੀ ਤੀਜ ਹੀ ਸਪਸ਼ਟ ਹੁੰਦਾ ਹੈ ਯਥਾ ਵਿਸਾਖ ਸੁਦੀ ਥਿੱਤ ਤੀਜ ਕੋ ਧਰਿਓ ਬੱਪ ਜਗਦੀਸ਼' ।

ਪੁਨਾ ਸਭ ਤੋਂ ਪੁਰਾਤਨ ਜਨਮਸਾਖੀ ਜਿਹੜੀ ਸਿੰਘ ਸਭਾ ਲਾਹੌਰ ਨੇ ਪੰਜਾਬ ਗੌਰਮੈਂਟ ਰਾਹੀਂ ਵਲਾਇਤ ਦੀ ਲਾਇਬਰੇਰੀ ਵਿਚੋਂ ਮੰਗਵਾ ਕੇ ਛਪਵਾਈ ਸੀ ਉਸ ਵਿਚ ਵੀ ਵਿਸਾਖ ਸੁਦੀ ਤੀਜ ਹੀ ਲਿਖੀ ਹੈ ।

ਇਥੇ ਹੀ ਬਸ ਨਹੀਂ । ਸੱਚ ਖੰਡ ਵਾਸੀ ਸ: ਕਰਮ ਸਿੰਘ ਜੀ ਹਿਸਟੋਰੀਅਨ ਨੇ 'ਗੁਰ ਪੁਰਬ ਨਿਰਣਯ' ਅਤੇ ਖ਼ਾਸ ਕਰ **ਕਤੱਕ ਕਿ ਵਿਸਾਖ** ਨਾਮੇ ਟ੍ਰੈਕਟ

ਵਿਚ ਕਈ ਪ੍ਰਾਮਾਣੀਕ ਇਤਿਹਾਸਕ ਹਵਾਲੇ ਦੇ ਕੇ ਵਿਸਾਖ ਸੁਦੀ ਤੀਜ ਨੂੰ ਅਵਤਾਰ ਅਤੇ ਅਸੂ ਸੁਦੀ ਦਸਵੀਂ ਨੂੰ ਜੋਤੀ ਜੋਤਿ ਸਮਾਉਣਾ ਸਿੱਧ ਕੀਤਾ ਹੈ ।

ਤਾਂ ਤੇ ਉਤੇ ਦਿੱਤੇ ਅਕੱਟ ਸਬੂਤਾਂ ਦੇ ਹੁੰਦਿਆਂ ਗੁਰੂ ਜੀ ਦਾ ਅਵਤਾਰ ਕਤੱਕ ਪੁੰਨਮ ਸਮਝਣਾ ਇਕ ਇਤਿਹਾਸਕ ਭੁੱਲ ਹੈ, ਹਾਲਾਂ ਕਿ ਚੋਟੀ ਦੇ ਵਿਦਵਾਨ ਵੀ ਅਵਤਾਰ ਸਬੰਧੀ ਵਿਸਾਖ ਸੁਦੀ ਤੀਜ ਦੇ ਹੀ ਦ੍ਰਿੜ ਵਿਸ਼ਵਾਸ਼ੀ ਹਨ। ਇਹ ਵੱਖਰੀ ਗੱਲ ਹੈ ਕਿ ਆਮ ਸੰਗਤਾਂ ਦੀ ਪ੍ਰਵਿਰਤੀ ਵੇਖ ਕੇ ਉਪ੍ਰੋਕਤ ਵਿਦਵਾਨ ਇਹ ਅਟੱਲ ਸਚਾਈ ਪ੍ਰਗਟ ਕਰਨ ਤੋਂ ਝਿਜਕਦੇ ਹਨ ।

ਦਰਅਸਲ ਕੁਝ ਮਜਬੂਰੀਆਂ ਅਤੇ ਕਈ ਇਕ ਕਾਰਣਾਂ ਅਧੀਨ ਇਹ ਗੁਰਪੁਰਬ ਕਤੱਕ ਵਿਚ ਮਨਾਉਣਾ ਅਰੰਭ ਹੋਣ ਕਾਰਣ, ਕਈ ਅਣਜਾਣ ਲਿਖਾਰੀਆਂ ਨੇ ਅਵਤਾਰ ਹੀ ਕਤੱਕ ਪੂਰਨਮਾਸ਼ੀ ਲਿੱਖ ਦਿੱਤਾ । ਉਪਰੰਤ ਆਮ ਪ੍ਰਚਾਰਕਾਂ ਨੇ ਵੀ ਬਿਨਾ ਖੋਜ-ਪੜਤਾਲ ਕਤੱਕ ਪੂੰਨਯਾਂ ਦੇ ਹੀ ਲੈਕਚਰ ਦੇਣੇ ਅਰੰਭ ਦਿੱਤੇ ।

ਕਵੀ ਸਜਣਾਂ ਦੀ ਵਾਰੀ ਆਈ ਜਿਨ੍ਹਾਂ ਨੇ "ਕਤੱਕ ਦੀ ਪੂੰਨਯਾਂ ਬਾਬੇ ਲੀਤਾ ਅਵਤਾਰ ਜੀ" ਆਦਿਕ ਕਵਿਤਾਵਾਂ ਰਚਣੀਆਂ ਅਰੰਭ ਦਿੱਤੀਆਂ ।

ਸਿੱਟਾ ਇਹ ਨਿਕਲਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਤੇ ਭਰੇ ਦੀਵਾਨਾਂ ਵਿਚ ਵਿਸਾਖ ਸੁਦੀ ਤੀਜ ਦੀ ਥਾਵੇਂ ਮੱਖੀ ਤੇ ਮੱਖੀ ਮਾਰਣ ਵਾਂਗੂੰ ਕਤੱਕ ਪੁੰਨਯਾਂ ਵਾਲੇ ਕੋਰੇ ਝੂਠ ਦਾ ਹੀ ਬੋਲ ਬਾਲਾ ਹੋ ਗਿਆ ।

ਕਿਹਾ ਚੰਗਾ ਹੋਵੇ ਜੇ ਸਤਿਗੁਰ ਜੀ ਦੀ ਪੰਜਵੀਂ ਸ਼ਤਾਬਦੀ ਮਨਾਉਣ ਹਿੱਤ ਸੰਗਤਾਂ ਵੱਲੋਂ ਅਥਾਹ ਪ੍ਰੇਮ ਵਸ ਜਿਥੇ ਅਖੰਡ ਪਾਠਾਂ ਦੀਆਂ ਲੜੀਆਂ ਜਾਰੀ ਹਨ, ਅਤੇ ਨਾਲ ਹੀ ਹਾਥੀ, ਘੋੜੇ, ਉਠਾਂ ਰਾਹੀਂ ਮੀਲਾਂ ਬੱਧੀ ਲੰਮੇ ਜਲੂਸ ਕਢਣ ਦੇ ਪਰੋਗਾਮ ਸੋਚੇ ਜਾ ਰਹੇ ਹਨ, ਉਥੇ ਵਿਦਵਾਨਾਂ ਰਾਹੀਂ ਸਤਿਗੁਰੂ ਜੀ ਦੇ ਅਵਤਾਰ ਦੀ ਯਥਾਰੱਥ ਤਰੀਕ ਵਿਸਾਖ ਸੁਦੀ ਤੀਜ ਦੀ ਸੂਚਨਾ ਕਰਾਉਣੀ ਵੀ ਨਹਾਇਤ ਜ਼ਰੂਰੀ ਸਮਝਕੇ ਸੰਗਤਾਂ ਵਿਚੋਂ ਕਤੱਕ ਪੁੰਨਯਾ ਵਾਲਾ ਇਤਿਹਾਸਕ ਭੁਲੇਖਾ ਕੱਢਣ ਦਾ ਸ਼ਲਾਘਾ ਯੋਗ ਉੱਦਮ ਵੀ ਕੀਤਾ ਜਾਵੇ ।

ੴ ਸਤਿਗੁਰ ਪ੍ਰਸਾਦਿ

# ਗੁਰੂ ਨਾਨਕ ਦੇਵ ਜੀ ਦਾ ਗੁਰੂ ਕੌਣ ਸੀ ?

ਇਹ ਸਿਰਲੇਖ ਇਕ ਪ੍ਰਸ਼ਨ ਰੂਪ ਹੈ । ਜਿਸਦਾ ਸੰਤੋਖ ਜਨਕ ਉੱਤਰ ਗੁਰਮਤਿ ਖੋਜੀ ਵਿਦਵਾਨਾਂ ਵਲੋਂ ਕਈ ਵਾਰ ਦੇ ਚੁੱਕਣ ਦੇ ਬਾਵਜੂਦ, ਕੁਝ ਅਣਜਾਣ ਪ੍ਰਚਾਰਕਾਂ ਵਲੋਂ ਬਿਨਾਂ ਜਾਣੇ ਅਤੇ ਅਨਮਤੀ ਵਿਰੋਧੀਆਂ ਵਲੋਂ ਜਾਣ ਬੁੱਝ ਕੇ ਕਈ ਭੁਲੇਖੇ ਪਾਏ ਜਾਂਦੇ ਹਨ, ਜਿਵੇਂ ਕਿ ਗੁਰੂ ਨਾਨਕ ਦੇਵ ਨੇ ਸੱਚਾ-ਸੌਦਾ ਕਰਨ ਸਮੇਂ ਉਨ੍ਹਾਂ ਸਾਧੂਆਂ ਦੇ ਮਹੰਤ "ਸੰਤਰੇਣ" ਨੂੰ ਗੁਰੂ ਧਾਰਿਆ ਸੀ ।

ਕਈ ਕਹਿੰਦੇ ਹਨ ਗੁਰੂ ਨਾਨਕ ਨੇ ਭਗਤ ਕਬੀਰ ਜੀ ਤੋਂ ਉਪਦੇਸ਼ ਲਿਆ ਸੀ ।

ਕੋਈ ਵਰਣ ਦੇਵਤਾ ਗੁਰੂ ਹੋਣ ਦਾ ਰਾਗ ਅਲਾਪਦਾ ਹੈ ।

## ਨਿਰਣਾ

"ਗੁਰੂ ਰੂਪ" ਗੁਰੂ ਨਾਨਕ ਦੇਵ ਜੀ ਨੂੰ ਕਿਸੇ ਵੀ ਗੁਰੂ ਦੀ ਸ਼ਰਣ ਪੈ ਕੇ ਗੁਰੂ ਧਾਰਨ ਦੀ ਲੋੜ ਨਹੀਂ ਸੀ । ਕਾਰਨ ਇਹ ਕਿ ਉਹ ਸੁਤੇ [ਆਪਣੇ ਆਪ] ਹੀ ਗੁਰੂ ਅਵਤਾਰ ਸਨ ।

ਉਹਨਾਂ ਦਾ ਗੁਰੂ ਆਪ ਅਕਾਲ ਪੁਰਖ ਸੀ, ਜਿਸਨੇ ਧੁਰੋਂ ਹੀ ਗੁਰਤਾ ਪਦਵੀ ਦੇ ਕੇ "ਗੁਰੁ ਨਾਨਕ ਜਗ ਮਾਹਿ ਪਠਾਇਆ" ਵਾਕ ਅਨੁਸਾਰ ਉਨ੍ਹਾਂ ਨੂੰ ਗੁਰੂ ਰੂਪ ਵਿੱਚ ਹੀ ਸੰਸਾਰ ਉਤੇ ਭੇਜਿਆ ਸੀ ਜਿਸਦਾ ਅਕੱਟ ਸਬੂਤ ਇਹ ਹੈ ਕਿ ਗੁਰੂ ਜੀ ਦੇ ਅਵਤਾਰ ਧਾਰਨ ਅਤੇ ਜੋਤੀ ਜੋਤਿ ਸਮਾਵਨ ਦੇ ਦੋ ਗੁਰਪੁਰਬ ਮਨਾਇ ਜਾਂਦੇ ਹਨ ਪਰ ਨਵਾਂ ਪਾਤਸ਼ਾਹੀਆਂ ਦੇ ਗੁਰਗੱਦੀ ਬਿਰਾਜਮਾਨ ਗੁਰਪੁਰਬਾਂ ਵਾਂਗੂ ਆਦਿ ਗੁਰੂ ਜੀ ਦੀ ਗੁਰਗੱਦੀ ਪ੍ਰਾਪਤੀ ਦਾ ਤੀਜਾ ਗੁਰਪੁਰਬ ਅਜ ਤੱਕ ਕਿਤੇ ਵੀ ਨਹੀਂ ਮਨਾਇਆ ਗਿਆ । ਤਾਤਪਰਜ ਇਹ ਕਿ ਗੁਰੂ ਜੀ ਬਜ਼ਾਤੇ (ਖੁਦ) ਹੀ ਗੁਰੂ ਅਵਤਾਰ ਸਨ ।

ਅਵਤਾਰਾਂ ਸਬੰਧੀ ਇਹ ਦਸਣਾ ਵੀ ਜ਼ਰੂਰੀ ਹੈ ਕਿ ਅਵਤਾਰ-ਸ਼੍ਰੇਣੀ ਦੀ ਮੋਟੀ ਵੰਡ ਦੋ ਹਿਸਿਆਂ ਵਿਚ ਨਿੱਤ ਅਵਤਾਰ ਅਤੇ ਨਮਿੱਤ ਅਵਤਾਰ ਦੇ ਰੂਪ ਵਿਚ ਹੁੰਦੀ ਹੈ। ਯਥਾ :

ਸ੍ਰਿਸ਼ਟੀ ਉਤੇ ਹਰ ਸਮੇਂ ਹੀ ਆਉਣ ਵਾਲੇ ਉੱਚ, ਜੀਵਨੀ ਸੰਤਾਂ ਮਹਾਂਪੁਰਸ਼ਾਂ ਨੂੰ ਨਿੱਤ ਅਵਤਾਰ ਕਿਹਾ ਜਾਂਦਾ ਹੈ ਅਤੇ–

ਦੁਖਿਤ ਸ੍ਰਿਸ਼ਟੀ ਦੇ ਪੁਕਾਰ ਸਮੇਂ ਅਵਤਰਣ ਵਾਲੇ ਅਵਤਾਰਾਂ ਨੂੰ ਨਮਿੱਤ ਅਵਤਾਰ ਕਹਿੰਦੇ ਹਨ, ਜੋ ਤਿੰਨ ਪ੍ਰਕਾਰ ਦੇ ਹੁੰਦੇ ਹਨ। ਅਧਿਭੂਤੱਕ, ਅਧਿਦੈਵਕ, ਅਤੇ ਅਧਿਆਤਮਕ।

ਥੋੜੇ ਸਮੇਂ ਲਈ ਕੇਵਲ ਕੌਤਕ ਮਾਤ੍ਰ ਹੀ ਪ੍ਰਗਟ ਹੋਣ ਵਾਲੇ ਨੂੰ ਅਧਿਭੂਤਕ ਅਵਤਾਰ ਕਹਿੰਦੇ ਹਨ ਜਿਵੇਂ ਕਿ ਮੱਛ, ਕੱਛ, ਵਰਾਹ ਆਦਿਕ।

ਮਹਾਰਾਜ ਰਾਮ ਚੰਦ੍ਰ ਅਤੇ ਭਗਵਾਨ ਕ੍ਰਿਸ਼ਨ ਆਦਿਕ ਸ਼ਸਤ੍ਰਧਾਰੀਆਂ ਨੂੰ ਅਧਿਦੈਵਕ ਆਖਿਆ ਜਾਂਦਾ ਹੈ।

ਬੁੱਧ, ਕੱਪਲ, ਦੱਤ ਆਦਿਕ ਅਧਿਆਤਮਕ ਅਵਤਾਰ ਕਹੇ ਜਾਂਦੇ ਹਨ ਪ੍ਰੰਤੂ ਗੁਰੂ ਨਾਨਕ ਸਾਹਿਬ ਜੀ ਉਪਰੋਕਤ ਅਵਤਾਰਾਂ ਤੋਂ "ਵਿਲੱਖਣ" ਜੋਤਿ ਰੂਪ ਹਰਿ ਆਪ ਗੁਰੂ ਨਾਨਕ ਕਹਾਇਉ" ਵਾਕ-ਅਨੁਸਾਰ ਸ਼੍ਰੋਮਣੀ, ਪੂਰਨ ਗੁਰੂ ਅਵਤਾਰ ਸਨ।

ਤੱਦੇ ਹੀ ਸਰਵੱਗ ਅਤੇ ਸਮਰੱਥ ਗੁਰੂ ਜੀ ਦੇ ਬਾਲ-ਚੋਜ ਤਥਾ ਅਗੰਮਵੀਂ ਕੌਤਕ ਤੱਕਕੇ ਰਾਇ ਬੁਲਾਰ ਵਰਗੇ ਮੁਸਲਮਾਨ ਵੀ ਸਤਿਗੁਰੂ ਜੀ ਨੂੰ ਪੀਰਾਹਿ ਪੀਰ, ਵਲੀ ਅੱਲਹ ਅਤੇ ਨੂਰ ਖ਼ੁਦਾ ਆਦਿਕ ਕਹਿੰਦੇ ਹੋਏ ਕਦਮ ਬੋਸੀ ਕਰਦੇ ਸਨ, ਭਾਵ, ਚਰਨ ਚੁੰਮਦੇ ਸਨ। ਨਹੀਂ ਤੇ ਹਿੰਦੂ ਘਰਾਨੇ ਵਿਚ ਜੰਮਿਆ ਇਕ ਹਿੰਦੂ ਕੀ, ਤੇ ਮੁਸਲਮਾਨ ਹਾਕਮ ਕੀ, ਜਿਹੜੇ ਚੰਗੇ ਤੋਂ ਚੰਗੇ ਹਿੰਦੂ ਨੂੰ ਵੀ ਕਾਫ਼ਰ ਤੋਂ ਬਿਨਾਂ ਬੋਲਦੇ ਹੀ ਨਹੀਂ।

ਤਾਂਤੇ ਉਤੇ ਲਿਖੇ ਅਨੁਸਾਰ ਗੁਰੂ ਰੂਪ ਅਵਤਾਰ ਦਾ ਗੁਰੂ "ਸੰਤਰੇਣ" ਆਖੱਣਾ "ਗੁਰੂ ਨਾਨਕ ਦੇਵ ਗੋਬਿੰਦ ਰੂਪ" ਨੂੰ ਕੇਵਲ ਛੁਟਿਉਣ ਲਈ ਅਨਮਤੀਆਂ ਵਲੋਂ ਜਾਣਬੁੱਝ ਕੇ ਭੁਲੇਖਾ......ਹੈ।

ਇਕ ਹੋਰ ਗੱਲ ਇਹ ਕਿ ਗੁਰੂ ਜੀ ਨੇ ਸੱਚਾ ਸੌਦਾ ਤਾਂ ੧੫੬੦ ਬਿਕ੍ਰਮੀ ਵਿਚ ਕੀਤਾ ਸੀ ਜਦੋਂ ਕਿ ਆਪ ਜੀ ਦੀ ਆਯੂ ੩੪ ਸਾਲ ਦੀ ਹੋ ਚੁਕੀ ਸੀ ਪ੍ਰੰਤੂ ਉਨ੍ਹਾਂ ਦੇ ਆਤਮਕ ਗਿਆਨ ਅਤੇ ਰੂਹਾਨੀ ਬਰਕਤਾਂ ਤੋਂ ਅਵਤਾਰ ਧਾਰਨ

ਸਮੇਂ ਤੋਂ ਹੀ ਸ੍ਰਿਸ਼ਟੀ ਵਰਸੋਣ ਲਗ ਪਈ ਸੀ ਜਿਵੇਂ ਕਿ ਸੱਤਵੇਂ ਸਾਲ ਵਿਚ ਪੜ੍ਹਾਉਣ ਵਾਲੇ ਪਾਂਧੇ ਨੂੰ ਆਸਾ ਰਾਗ ਵਿਚ 'ਪੱਟੀ' ਦੇ ਸਿਰਲੇਖ ਹੇਠ ਗੁਰਬਾਣੀ ਦੁਆਰਾ ਆਤਮਕ ਗਿਆਨ ਬਖਸ਼ਿਆ ਸੀ । ਜੇ ਗੁਰੂ ਨਾਨਕ ਜੀ ਗੁਰੂ ਨਹੀਂ ਸਨ ਤਾਂ ਉਸ ਰਚਨਾ ਨੂੰ ਗੁਰਬਾਣੀ ਕਿਵੇਂ ਕਹਿ ਸਕਦੇ ਹਾਂ ਭਾਵ ਗੁਰਬਾਣੀ ਉਹ ਹੀ ਕਹੀ ਜਾ ਸਕਦੀ ਹੈ ਜਿਹੜੀ ਗੁਰੂ ਦੇ ਮੁੱਖੋਂ ਉਚਰੀ ਜਾਵੇ ।

ਨਾਵੇਂ ਵਰ੍ਹੇ ਜਨੇਊ ਪਾਉਣ ਆਇਆਂ ਪੰਡਿਤਾਂ ਨੂੰ ਦਯਾ, ਸੰਤੋਖ ਆਦਿ ਸ਼ੁਭ ਗੁਣਾਂ ਵਾਲੇ ਜਨੇਊ ਦਾ ਉਪਦੇਸ਼ ਗੁਰਬਾਣੀ ਦੁਆਰਾ ਦਿੱਤਾ ਸੀ । ਫਿਰ ਜਗਤ ਜਲੰਦੇ ਨੂੰ ਠਾਰਨ ਹਿੱਤ ਸੋਚਾਂ ਸੋਚਦੇ ਗੁਰਦੇਵ ਨੂੰ ਰੋਗੀ ਸਮਝ ਕੇ ਮਾਪਿਆਂ ਵਲੋਂ ਵੈਦ ਹਰਿਦਾਸ ਦੇ ਬੁਲਾਉਣ ਸਮੇਂ ਵੈਦ ਨੂੰ ਗੁਰਬਾਣੀ ਦੀ ਦਾਤਿ ਬਖਸ਼ੀ । ਇਤਆਦਿਕ ਪ੍ਰਤੱਖ ਪ੍ਰਮਾਣ ਹੁੰਦਿਆਂ ਵੀ ਗੁਰੂ 'ਸੰਤਰੇਣ' ਕਹੀ ਜਾਣਾ, ਜਾਣ ਬੁੱਝ ਕੇ ਭੁਲੇਖਾ ਨਹੀਂ ਤਾਂ ਹੋਰ ਕੀ ਕਿਹਾ ਜਾਵੇ ।

## ਕਬੀਰ ਜੀ ?

ਕੋਈ ਸ਼ੱਕ ਨਹੀਂ ਕਿ ਮਹਾਰਾਜ ਕਬੀਰ ਜੀ ਉਚੇ ਸੁਚੇ ਜੀਵਨ ਵਾਲੇ ਇਕ ਮਹਾਨ੍ਕਵੀ ਭਗਤ ਹੋਇ ਹਨ ਜੋ ਕਿ "ਦਾਸ ਕਬੀਰ ਚੜਿਓ ਗੜ੍ਹ ਊਪਰ ਰਾਜ ਲੀਓ ਅਬਿਨਾਸੀ" ਕਥਨ ਅਨੁਸਾਰ ਅਮੱਰ ਅਟੱਲ ਪਦਵੀ ਦੇ ਮਾਲਕ ਸਨ ਜਿਸ ਕਾਰਣ ਉਨ੍ਹਾਂ ਨੂੰ ਗੁਰੂ ਘਰ ਵਿਚ ਇਥੋਂ ਤੱਕ ਸਨਮਾਨਿਆਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹੀਆਂ ਭਗਤਾਂ ਦੀਆਂ ਬਾਣੀਆਂ ਵਿਚ ਆਪ ਜੀ ਦੀ ਬਾਣੀ ਨੂੰ ਸਭ ਤੋਂ ਪਹਿਲ ਦਿੱਤੀ ਗਈ, ਪ੍ਰੰਤੂ ਭਗਤ-ਅਵਤਾਰ ਨੂੰ ਗੁਰੂ-ਅਵਤਾਰ ਦਾ ਗੁਰੂ ਕਹਿਣਾ ਇਕ ਮਹਾਨ ਭੁੱਲ ਹੈ ।

ਜੇ ਵਾਦੀਆਂ ਦੀ ਕਲਪਨਾ ਅਨੁਸਾਰ ਕਬੀਰ ਜੀ ਗੁਰੂ ਨਾਨਕ ਜੀ ਦੇ ਗੁਰੂ ਹੁੰਦੇ ਤਾਂ ਗੁਰੂ ਗ੍ਰੰਥ ਸਾਹਿਬ ਵਿਚ 'ਬਾਣੀ ਭਗਤ ਕਬੀਰ ਜੀ' ਦੀ ਥਾਵੇਂ "ਬਾਣੀ ਗੁਰੂ ਕਬੀਰ ਜੀ" ਜ਼ਰੂਰ ਲਿਖਿਆ ਜਾਂਦਾ, ਜੋ ਕਿ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਇਕ ਵਾਰ ਵੀ ਨਹੀਂ, ਪਰ 'ਬਾਣੀ ਭਗਤ ਕਬੀਰ ਜੀ' ਬੇਅੰਤ ਵਾਰੀ ਸਪਸ਼ਟ ਲਿਖਿਆ ਹੈ ।

## ਵਰਣ ਦੇਵਤਾ ?

ਸਾਧੂ ਸੰਤਾਂ ਦੇ ਭੇਖ ਵਿਚ ਕਈ ਚਤੁਰ ਵਿਰੋਧੀ ਅਤੇ ਸਿੱਖਾਂ, ਸੇਵਕਾਂ ਦੇ ਰੂਪ ਵਿਚ ਕੱਚੇ ਪਿੱਲੇ ਕੁਝ ਉਹ ਲੋਕ ਵੀ ਹਨ ਜੋ ਵੇਈਂ ਨਦੀ ਵਾਲੇ ਕੌਤਕ ਦਾ ਆਸਰਾ ਲੈ ਕੇ ਸਤਿਗੁਰੂ ਨਾਨਕ ਜੀ ਦਾ ਗੁਰੂ ਵਰਣ ਦੇਵਤਾ ਦੱਸਦੇ ਹਨ, ਬਲਕਿ ਜਿਨ੍ਹਾਂ ਗੁਰਦੁਆਰਿਆਂ ਵਿਚ ਉਨ੍ਹਾਂ ਦਾ ਵੱਸ ਚੱਲੇ ਉਥੇ ਹੋਰ ਕੁਰੀਤੀਆਂ

ਤੋਂ ਬਿਨਾਂ ਦੇਗ ਵਰਤਾਉਣ ਸਮੇਂ ਸਭ ਤੋਂ ਪਹਿਲਾਂ ਕੜਾਹਪ੍ਰਸ਼ਾਦਿ ਕਿਸੇ ਨਦੀ, ਨਾਲੇ ਜਾਂ ਖੂਹ ਵਿਚ ਸੁਟਵਾ ਕੇ ਵਰਣ ਦੇਵਤੇ ਨੂੰ ਭੋਗ ਵੀ ਲਵਾਉਂਦੇ ਹਨ।

ਜੇ ਪੁੱਛੋ ਕਿ ਗੁਰੂ-ਅਵਤਾਰ ਦਾ ਗੁਰੂ ਵਰਣ ਦੇਵਤਾ ਕਿਵੇਂ ਬਣ ਗਿਆ ਤਾਂ "**ਗੁਰ ਦਰੀਆਉ ਸਦਾ ਜਲੁ ਨਿਰਮਲੁ**" ਵਾਲੇ ਸਾਰੇ ਸ਼ਬਦ ਨੂੰ ਛੱਡ ਕੇ ਕੇਵਲ 'ਗੁਰ ਦਰੀਆਉ' ਤੱਕ ਅੱਧੀ ਤੁੱਕ ਪੜ੍ਹ ਕੇ ਕਹਿੰਦੇ ਹਨ ਕਿ ਜਦ ਗੁਰੂ ਨਾਨਕ ਜੀ ਆਪ ਹੀ ਆਪਣਾ ਗੁਰੂ ਦਰੀਆਉ ਭਾਵ, ਵਰਣ ਦੇਵਤਾ ਦੱਸ ਰਹੇ ਹਨ ਤਾਂ ਫਿਰ ਸੰਦੇਹ ਕਾਹਦਾ ?

ਨਿਰਣਾ :—'ਗੁਰ ਦਰੀਆਉ' ਦਾ ਅਰਥ ਗੁਰੂ ਵਰਣ ਦੇਵਤਾ ਕਰਨਾ ਅਣਜਾਣ ਸ਼ਰਧਾਲੂਆਂ ਵਾਸਤੇ ਤਾਂ ਭਾਵੇਂ ਆਕਾਸ਼-ਬਾਣੀ ਤੋਂ ਵੀ ਵੱਧ ਹੋਵੇ, ਪਰ ਨਿਰਪੱਖ, ਵਿਦਵਾਨਾਂ ਦੀ ਦ੍ਰਿਸ਼ਟੀ ਵਿਚ ਗੁਰਬਾਣੀ ਤੋਂ ਉੱਕਾ ਹੀ ਅਗਿਆਤ ਹੋਣ ਦਾ ਪ੍ਰਤੱਖ ਸਬੂਤ ਹੈ ਕਿਉਂਕਿ 'ਗੁਰ ਦਰੀਆਉ' ਵਾਲਾ ਸ਼ਬਦ ਇਕ ਰੂਪਕ ਅਲੰਕਾਰ ਹੈ, ਇਸ ਵਿਚ ਗੁਰੂ ਉਪਮੇਯ ਨੂੰ ਦਰਿਆ ਦੀ ਉਪਮਾ ਦੇ ਕੇ ਇਹ ਦਰਸਾਇਆ ਹੈ ਕਿ ਗੁਰੂ ਇਕ ਉਹ ਦਰੀਆ ਹੈ ਜਿਸ ਦਾ ਉਪਦੇਸ਼ ਰੂਪੀ ਜਲ ਸਦਾ ਹੀ ਨਿਰਮਲ 'ਪਵਿਤ੍ਰ' ਰਹਿੰਦਾ ਹੈ ਅਤੇ ਦੁਰਮਤਿ ਮੈਲ ਨੂੰ ਕੱਟ ਦਿੰਦਾ ਹੈ ਯਥਾ 'ਗੁਰ ਦਰੀਆਉ ਸਦਾ ਜਲੁ ਨਿਰਮਲੁ ਮਿਲਿਆਂ ਦੁਰਮਤਿ ਮੈਲੁ ਹਿਰੈ।'

ਉਪ੍ਰੋਕਤ ਗੁਰੂ ਦਰਿਆ ਦੀ ਅਪੇਖਸ਼ਾ ਵਿਚ 'ਦੁਰਮਤਿ ਮੈਲ ਨਾ ਕੱਟਦੀ ਕਿਉਂ ਤੀਰਥ ਨਾਈਐ' ਵਾਕ ਅਨੁਸਾਰ ਪਕ੍ਰਿਤਕ ਦਰਿਆ [ਵਰਣ] ਆਦਿਕ ਦੁਰਮਤਿ ਮੈਲ ਨਹੀਂ ਕੱਟ ਸਕਦੇ, ਤੇ ਨਾ ਹੀ ਉਨ੍ਹਾਂ ਦਾ ਜਲ ਗੁਰੂ ਦਰਿਆ ਵਾਂਗੂ ਪਵਿੱਤਰ ਹੁੰਦਾ ਹੈ, ਬਲਕਿ ਧਰਮ ਸ਼ਾਸਤਰਾਂ ਦੇ ਕਥਨ ਅਨੁਸਾਰ ਪਾਵਸ ਰਿਤੂ [ਵਰਖਾ ਰੁਤ] ਵਿਚ ਤਾਂ ਨਦੀਆਂ ਰਜਸੁਲਾ ਭਾਵ ਹੋਰ ਵੀ ਵਧੇਰੇ ਅਪਵਿੱਤਰ ਗਿਣੀਆਂ ਜਾਂਦੀਆਂ ਹਨ।

ਨੋਟ—ਗੁਰਬਾਣੀ ਵਿਚ 'ਗੁਰ ਦਾਤਾ ਗੁਰ ਹਿਵੈ ਘਰ' ਅਤੇ 'ਨਾਨਕ ਗੁਰ ਸੰਤੋਖ ਰੁਖੁ' ਤਥਾ 'ਗੁਰ ਸਤਿਗੁਰ ਸਚਾ ਸਾਹੁ ਹੈ' ਪੁਨਾ 'ਗੁਰ ਸਾਗਰ ਰਤਨੀ ਭਰਪੂਰੇ' ਆਦਿਕ ਅਨੇਕਾਂ ਵਾਕਾਂ ਰਾਹੀਂ ਗੁਰੂ ਉਪਮਾਨ ਨੂੰ ਦਾਤਾ, ਬਰਫ਼, ਰੁੱਖ, ਸ਼ਾਹ, ਸਾਗਰ ਆਦਿਕ ਦੀ ਉਪਮਾਂ ਦਿਤੀ ਗ਼ਈ ਹੈ।

ਹੋਰ ਨ ਸਹੀ, ਵਰਣ ਦੇਵਤਾ ਨੂੰ ਗੁਰੂ ਦਰਸਾਉਣ ਵਾਲਿਆਂ ਨੂੰ ਘਟੋ-ਘੱਟ ਇਤਨਾ ਤਾਂ ਜ਼ਰੂਰ ਸੋਚ ਲੈਣਾ ਚਾਹੀਦਾ ਹੈ ਕਿ ਵੇਈਂ ਨਦੀ ਵਾਲੀ ਘਟਨਾ ਸਮੇਂ ਤਾਂ ਸਤਿਗੁਰੂ ਜੀ ਦੀ ਆਯੂ ੩੮ ਸਾਲ ਦੇ ਲਗਭਗ ਸੀ ਪ੍ਰੰਤੂ ਇਸ ਤੋਂ

ਪਹਿਲਾਂ ਅਨੇਕਾਂ ਹੀ ਜੀਆਂ ਦਾ ਗੁਰੂ ਰੂਪ ਵਿਚ ਉਧਾਰ ਕੀਤਾ ਗਿਆ, ਜਿਵੇਂ ਕਿ 'ਮੈਲਸੀਆਂ ਵਿਚ ਆਖੀਐ ਭਾਗੀਰਥ ਕਾਲੀ ਗੁਣ ਗਾਵੈ' ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਕਾਲੀ ਦੇਵੀ ਦੇ ਉਪਾਸ਼ਕ ਮੈਲੀਸੀਆਂ ਵਾਲੇ ਭਾਗੀਰਥ ਨੂੰ ਸਰਨੀ ਲਾਇਆ। ਫਿਰ ਭਾਗੀਰਥ ਰਾਹੀਂ ਲਾਹੌਰ ਨਿਵਾਸੀ ਮਨਸੁਖ ਨੂੰ ਸਿੱਖੀ ਦੀ ਦਾਤਿ ਬਖਸ਼ੀ ਆਦਿਕ।

## ਇਕ ਹੋਰ ਕੁਫ਼ਰ

ਸੰਮਤਿ ੧੯੫੩ ਬਿਕ੍ਰਮੀ ਵਿਚ ਇਕ ਅਨੰਦਘਨ ਨਾਮੇ ਸੰਨਿਆਸੀ ਨੇ ਜਪੁਜੀ ਸਾਹਿਬ ਵਿਚਲੀ "ਗੁਰੁ ਈਸਰੁ ਗੁਰ ਗੋਰਖ ਬਰਮਾ" ਤੁੱਕ ਦੇ ਆਧਾਰ ਉਤੇ ਇਹ ਕੁਫਰ ਤੋਲਿਆ ਸੀ ਕਿ ਇਸ ਤੁੱਕ ਵਿਚ ਗੁਰੂ ਨਾਨਕ ਦੇਵ ਨੇ ਆਪਣੇ ਛੇ ਗੁਰੂ ਦੱਸੇ ਹਨ, ਇਕ ਸ਼ਿਵ ਜੀ, ਦੂਜਾ ਵਿਸ਼ਨੂ, ਤੀਜਾ ਬ੍ਰਹਮਾ, ਚੌਥਾ ਪਾਰਬਤੀ, ਪੰਜਵੀਂ ਲਛਮੀ, ਛੇਵੀਂ ਸਰਸਵਤੀ।

ਹੋ ਸਕਦਾ ਹੈ ਇਸ ਗੁਰੂ ਨਿੰਦਕ ਸਾਧੂ ਦੇ ਉਪ੍ਰੋਕਤ ਮਿਥਿਆਵਾਦ ਨੂੰ ਉਸ ਦੇ ਅੰਧ ਵਿਸ਼ਵਾਸ਼ੀ ਚੇਲੇ ਚੇਲੀਆਂ ਨੇ ਤਾਂ ਭਾਵੇਂ ਬ੍ਰਹਮ-ਬਾਣੀ ਤੋਂ ਵੀ ਵਧੇਰੇ ਸਤਿਕਾਰਿਆ ਹੋਵੇ ਪਰ ਗੁਰਸਿੱਖ ਸੇਵਕਾਂ ਦੇ ਹਿਰਦੇ ਛਾਣਨੀ ਛਾਣਨੀ ਹੋ ਗਏ ਸਨ ਜਿਸ ਕਰਕੇ ਕੈਂਥਲ ਪਤੀ ਮਹਾਰਾਜਾ ਉਦੇ ਸਿੰਘ ਜੀ ਦੀ ਪ੍ਰੇਰਨਾ ਅਧੀਨ ਕਵਿ ਚੂੜਾਮਣਿ, ਭਾਈ ਸੰਤੋਖ ਸਿੰਘ ਜੀ ਨੇ ਗਰਬ ਗੰਜਨੀ (ਜਪੁਜੀ ਸਟੀਕ) ਵਿਚ ਮੂੰਹ ਤੋੜਵਾਂ ਉੱਤਰ ਦਿੱਤਾ ਸੀ।

ਇਥੇ ਵੀ ਪਾਠਕਾਂ ਨੂੰ ਨਿਰਸੰਦੇਹ ਕਰਣ ਹਿਤ ਇਹ ਦਸੱਣਾ ਜ਼ਰੂਰੀ ਹੈ ਕਿ ਇਸ ਪੰਗਤੀ ਵਿਚ ਗੁਰੂ ਜੀ ਨੇ ਇਹ ਦੱਸਿਆ ਹੈ ਹਿੰਦੂ ਲੋਕ ਸ਼ਿਵਜੀ, ਵਿਸ਼ਨੂੰ ਅਤੇ ਬ੍ਰਹਮਾ ਨੂੰ ਮਹਾਨ ਦੇਵਤੇ ਸਮਝ ਕੇ ਅਰਾਧਦੇ ਤਥਾ ਪਾਰਬਤੀ ਮਾਈ, ਜੋ ਖੋੜਸ਼ਾ ਮਾਤ੍ਰੀ (ਸੋਲਾਂ ਦੇਵੀਆਂ) ਦੀ ਹੇਤੂ ਹੈ, ਪੂਜਦੇ ਮੰਨਦੇ ਹਨ, ਪ੍ਰੰਤੂ ਮੇਰੇ ਵਾਸਤੇ ਤਾਂ ਗੁਰੂ ਹੀ ਈਸ਼ਰ (ਸ਼ਿਵਜੀ) ਹੈ ਤੇ ਗੁਰੂ ਹੀ ਗੋਰਖ (ਵਿਸ਼ਨੂੰ) ਅਤੇ ਬ੍ਰਹਮਾ, ਤਥਾ ਗੁਰੂ ਹੀ ਪਾਰਬਤੀ ਮਾਈ ਹੈ "ਭਾਵ" ਮੈ ਸ਼ਿਵਾਦਿਕਾਂ ਅਤੇ ਦੇਵੀਆਂ ਦਾ ਪੁਜਾਰੀ ਨਹੀਂ ਬਲਕਿ, ਇਨ੍ਹਾਂ ਦੀ ਥਾਵੇਂ ਗੁਰੂ ਨੂੰ ਹੀ ਮੰਨਦਾ ਪੂਜਦਾ ਹਾਂ।

ਹੁਣ ਵੇਖੋ ਅਨੰਦਘਨ ਨੇ ਕਿਸ ਤਰ੍ਹਾਂ ਯਥਾਰੱਥ ਅਰਥ ਨੂੰ ਉਲਟ ਪੁਲਟ ਕੇ ਉਪ੍ਰੋਕਤ ਦੇਵੀ ਦੇਵਤਿਆਂ ਨੂੰ ਉਲਟਾ ਸ੍ਰੀ ਸਤਿਗੁਰੂ ਜੀ ਦੇ ਗੁਰੂ ਸਿੱਧ ਕਰਨ ਦਾ ਬਿਰਥਾ ਯਤਨ ਕੀਤਾ ਹੈ।

ਫਿਰ ਹੋਰ ਚਤੁਰਾਈ ਇਹ ਕਿ ਪਹਿਲਾਂ ਤਾਂ ਅਰਥ ਦਾ ਅਨਰਥ ਕੀਤਾ

ਫਿਰ ਪਤਾ ਨਹੀਂ ਕਿਸ ਨਵੇਂ ਘਰੋਗੀ ਵਿਆਕਰਣ ਦੀ ਓਟ ਲੈਕੇ "ਮਾਈ" ਸ਼ਬਦ, ਜੋ ਪਾਰਬਤੀ ਦਾ ਸਤਿਕਾਰ ਵਾਚੀ ਪੱਦ ਹੈ, ਨੂੰ **ਪਾਰਬਤੀ ਮਾਈ** ਸ਼ਬਦ ਨਾਲੋਂ ਨਿਖੜ ਕੇ "ਮਾ" ਅਤੇ "ਈ" ਵਿਉਤਪਤੀ ਕਰਕੇ ਭਾਵ, ਦੋ ਹਿਸਿਆਂ ਵਿਚ ਵੰਡਕੇ ਕੇ "ਮਾ ਦਾ ਅਰਥ ਲੱਛਮੀ ਤੇ "ਈ" ਦਾ ਅਰਥ ਸਰਸਵਤੀ ਕੀਤਾ ਹੈ।

"ਅਨੰਦਘਨ" ਤਾਂ ਕਿਤੇ ਰਿਹਾ ਸਾਡੇ ਗੁਰਸਿੱਖ ਪ੍ਰਚਾਰਕਾਂ ਵਿੱਚ ਵੀ ਕਈ ਸੱਜਣ ਅਨੰਦਘਨ ਵਰਗੇ ਪ੍ਰਚਾਰਕਾਂ ਦੇ ਪ੍ਰਭਾਵ ਹੇਠ ਆਕੇ ਜਾਂ ਜਾਣ ਬੁੱਝ ਕੇ ਵਿਦਿਆ ਦਾ ਚਮੱਤਕਾਰ ਵਿਖਾਉਨ ਲਈ ਟੀਕਿਆਂ ਅਤੇ ਵਿਖਿਆਨਾਂ ਦੁਆਰਾ ਪਾਰਬਤੀ ਮਾਈ ਸ਼ਬਦ ਵਿਚੋਂ ਮਾਈ ਪੱਦ ਅੱਡਰਾ ਕਰਕੇ ਦੋ ਹਿਸਿਆਂ ਵਿਚ ਵੰਡ ਕੇ "ਮਾ" ਦਾ ਅਰਥ ਲੱਛਮੀ ਅਤੇ "ਈ" ਦਾ ਅਰਥ ਸਰਸਵਤੀ ਕਰਦੇ ਹਨ।

ਜੇ ਪੁੱਛੋ ਕਿ ਕੇਵਲ ਪਾਰਬਤੀ ਨੂੰ "ਮਾ" ਅਤੇ "ਈ" ਪਦਛੇਦ ਕਰਕੇ ਇਕ ਵਿਅਕੱਤੀ ਦੀਆਂ ਤਿੰਨ ਵਿਅਕਤੀਆਂ ਬਨਾਉਣ ਦਾ ਅੰਤ ਪ੍ਰਯੋਜਨ ਕੀ ਹੈ, ਤਾਂ ਕਹਿੰਦੇ ਹਨ ਕਿ ਪਹਿਲਾਂ ਸ਼ਿਵ ਆਦਿਕ ਤਿੰਨ ਦੇਵਤੇ ਗਿਣੇ ਹਨ ਤਾਂ ਉਨ੍ਹਾਂ ਦੀਆਂ ਧਰਮ ਪਤਨੀਆਂ ਦੇ ਨਾਮ ਦਸੱਣੇ ਵੀ ਜ਼ਰੂਰੀ ਹਨ। ਕੀ ਇਹ ਕੋਈ ਮਰਦਮ-ਸ਼ੁਮਾਰੀ ਹੋ ਰਹੀ ਹੈ ? ਜਾਂ ਸਣੇ ਪਰਿਵਾਰ ਆਉਣ ਦੇ ਸਦਾ-ਪੱਤਰ ਘੱਲੇ ਜਾ ਰਹੇ ਹਨ।

ਕਈ ਸੱਜਣ ਇਹੋ ਜਿਹੇ ਵੀ ਹਨ ਜੋ ਕਿ ਇਸ ਤੁੱਕ ਦੇ ਯਥਾਰੱਥ ਪਾਠ "ਗੁਰੁ ਈਸਰ, ਗੁਰੁ ਗੋਰਖੁ, ਬਰਮਾ, ਗੁਰ ਪਾਰਬਤੀ ਮਾਈ" ਦੀ ਥਾਵੇਂ 'ਗੁਰੁ ਈਸ਼ਰ ਗੁਰੁ ਗੋਰਖ, ਬਰਮਾ ਗੁਰੁ, ਭਾਵ, ਬਰਮਾ ਸ਼ਬਦ ਉਤੇ ਬਿਸਰਾਮ ਦੇਣ ਦੀ ਥਾਵੇਂ ਗੁਰੁ ਉਤੇ ਬਿਸਰਾਮ ਦੇ ਕੇ 'ਪਾਰਬਤੀ ਮਾਈ, ਵੱਖਰਾ ਪਾਠ ਕਰਦੇ ਹਨ ਜੋ ਉੱਕਾ ਹੀ ਅਸ਼ੁੱਧ ਹੈ।

ਇਕ ਹੋਰ ਇਤਿਹਾਸਕਾਰ ਸ੍ਰੀ ਬੈਨਰਜੀ ਨੂੰ ਰੱਬ ਜਾਣੇ ਕੀ ਸੁਪਨਾ ਆਇਆ ਜਿਸਨੇ ਆਪਣੀ ਪੁਸਤਕ "Evolution of the Khalsa" ਵਿੱਚ ਇਹ ਲਿਖ ਮਾਰਿਆ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਇਕ ਮੁਸਲਮਾਨ ਫ਼ਕੀਰ ਸੀ। ਜਿਸਦਾ ਨਾਂ ਮੁਰਾਦ ਸੀ ਜੋ ਬਗ਼ਦਾਦ ਦੇ ਰਹਿਣ ਵਾਲਾ ਸੀ ਜਿਸਦਾ ਸੰਤੋਖ ਜਨਕ ਉੱਤਰ ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਆਪਣੀ ਪੁਸਤੱਕ "ਧਰਮ ਅਤੇ ਸਦਾਚਾਰ" ਵਿਚ ਸਵਿਸਥਾਰ ਦਿੱਤਾ ਹੈ।

ਮੁਕਦੀ ਗੱਲ ਇਹ ਕਿ ਗੁਰਬਾਣੀ ਦੀ ਸੂਝ ਵਾਲੇ ਗੁਰਸਿੱਖਾਂ ਨੂੰ ਗੁਰੂ

ਨਾਨਕ ਦੇਵ ਜੀ ਦੇ ਗੁਰੂ ਸਬੰਧੀ **ਭਗਤ ਕਬੀਰ** ਅਥਵਾ **ਸੰਤਰੇਣ** ਜਾਂ ਸ਼ਿਵ ਆਦਿਕ ਦਾ ਭੁਲੇਖਾ ਪੈ ਹੀ ਨਹੀਂ ਸੱਕਦਾ ਕਿਉਂਕਿ ਉਹ ਜਾਣਦੇ ਹਨ ਕਿ ਸਤਿਗੁਰੂ ਜੀ ਨੇ ਆਪਣਾ ਗੁਰੂ (ਅਕਾਲ ਪੁਰਖ) ਗੁਰਬਾਣੀ ਦੁਆਰਾ ਅਜਿਹਾ ਸੂਗ਼ਮ (ਸੁਖੈਨ) ਕਰਕੇ ਦਰਸਾਇਆ ਹੈ। ਕਿ ਪ੍ਰਤੱਖ ਨੂੰ ਪ੍ਰਮਾਣ ਕੀ ?

**ਯਥਾ** :–

ਤਤ ਨਿਰੰਜਨੁ ਜੋਤਿ ਸਬਾਈ ਸੋਹੰ ਭੇਦ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕੁ ਗੁਰ ਮਿਲਿਆ ਸੋਈ ਜੀਉ ।
[ਸੋਰਠ : ਮਹਲਾ ੧]

ਭਾਵ, ਨਾਨਕ ਨੂੰ (ਮੈਨੂੰ) ਉਹ (ਅਕਾਲ ਪੁਰਖ) ਗੁਰੂ ਮਿਲਿਆ ਹੈ ਜੋ ਤੱਤ ਸਰੂਪ ਹੈ ਨਿਰੰਜਨ [ਮਾਇਆ ਤੋਂ ਰਹਿਤ] ਸਰਬ ਵਿਆਪਕ ਅਤੇ ਭੇਦ ਰਹਿਤ ਅਪਰਅਪਾਰ, ਪਾਰਬ੍ਰਹਮ ਅਤੇ ਈਸ੍ਵਰਾਂ ਦਾ ਈਸ਼ਰ, ਪ੍ਰਮੇਸ਼੍ਵਰ ਹੈ।

ਤਾਂਤੇ ਉਪ੍ਰੋਕਤ ਪ੍ਰਮਾਣਾਂ ਰਾਹੀਂ ਨਿਰਸੰਦੇਹ ਸਿੱਧ ਹੋਇਆ ਕਿ ਸਤਿਗੁਰ ਨਾਨਕ ਦੇਵ ਜੀ ਦਾ ਗੁਰੂ ਆਪ ਅਕਾਲ ਪੁਰਖ ਹੈ। ਜਿਸਨੇ ਧੁਰੋਂ ਹੀ ਗੁਰੂ ਥਾਪ ਕੇ "ਗੁਰੂ ਨਾਨਕ ਜਗ ਮਾਹਿ ਪਠਾਇਆ" ਸੀ।

ੴ ਸਤਿਗੁਰ ਪ੍ਰਸਾਦਿ

# ਗੁਰੂ ਨਾਨਕ ਦੇਵ ਜੀ ਅਤੇ ਸ਼ਰਾਧ

ਜਨਮ ਸਾਖੀ ਭਾਈ ਬਾਲੇ ਵਾਲੀ' ਸਫਾ ੬੩੦ ਉਤੇ ਲਿਖਿਆ ਹੈ ਕਿ 'ਗੁਰੂ ਨਾਨਕ ਜੀ ਸਪਤਮੀ ਕੋ ਸਮਾਵਨ ਲਗੇ ਸਨ ਤਾਂ ਸ੍ਰੀ ਚੰਣੀ ਜੀ ਕਿਹਾ, ਦੀਨਾਂ ਨਾਥ ਜੀ, ਕਲੂ ਮਹਿਤੇ ਜੀ ਕਾ ਸ੍ਰਾਧ ਹੈ......ਤਾਂ ਸ੍ਰੀ ਗੁਰੂ ਜੀ ਕਿਹਾ ਕਿ ਸ੍ਰਰਾਧ ਕਰਕੇ ਜਾਵਾਂਗੇ...........

ਅਸ਼ਟਮੀ ਕੋ ਸ਼ਰਾਧ ਕਰਵਾਇਆ, ਨੌਵੀਂ ਕੋ ਰਹੇ, ਔਰ ਅਸੂ ਵਦੀ ਦਸਮੀ.........ਸਮਾਏ ।'

ਨਾਨਕ ਪ੍ਰਕਾਸ਼ ਦੇ ਉਤ੍ਰਾਰਧ ਧਿਆਇ ੫੪ ਤੋਂ ੫੫ ਵਿਚ ਵੀ ਸ਼ਰਾਧ...।

## ਨਿਰਣਾ

ਜਨਮ ਸਾਖੀ ਭਾਈ ਬਾਲੇ ਵਾਲੀ (ਨਾਮ ਮਾਤ੍ਰ ਭਾਈ ਬਾਲੇ ਵਾਲੀ) ਦੀ ਉਪ੍ਰੋਕਤ ਅਸੂ ਵਦੀ ਜੋਤੀ ਜੋਤਿ ਸਮਾਵਣ ਵਾਲੀ ਸੂਚਨਾ ਨੂੰ ਨਿਰਪੱਖਤਾ ਅਤੇ ਗਹੁ ਨਾਲ ਵਿਚਾਰਿਆਂ ਆਪਣੇ ਆਪ ਹੀ ਨਿਸ਼ਚਾ ਹੋ ਜਾਂਦਾ ਹੈ ਕਿ ਇਹ ਕੇਵਲ ਭੁੱਲ ਹੀ ਨਹੀਂ ਬਲਕਿ ਸ੍ਰਰਾਧ ਸ਼ਰਧਾਲੂ ਲਿਖਾਰੀ ਵਲੋਂ ਜਾਣ ਬੁੱਝ ਕੇ ਸਚਾਈ ਦਾ ਖ਼ੂਨ ਕਰਕੇ ਅਸੂ ਸੁਦੀ ਦਸਮੀਂ ਦੀ ਥਾਵੇਂ ਅਸੂ ਵਦੀ ਦੱਸਮੀਂ ਲਿਖੀ ਹੈ ਕਿ ਕਿਵੇਂ ਨਾ ਕਿਵੇਂ ਗੁਰੂ ਘਰ ਵਿਚ ਸ਼ਰਾਧ ਹੋਣੇ ਸਿੱਧ ਹੋ ਜਾਣ ਨਹੀਂ ਤਾਂ ਇਸ ਜਨਮ ਸਾਖੀ ਅਤੇ ਨਾਨਕ ਪ੍ਰਕਾਸ਼ ਤੋਂ ਬਿਨਾਂ ਸਾਰੇ ਦੇ ਸਾਰੇ ਪ੍ਰਮਾਣੀਕ ਇਤਿਹਾਸ ਅਸੂ ਸੁਦੀ ਦਸਮੀ ਨੂੰ ਸਮਾਵਣਾ ਪ੍ਰਗਟ ਕਰਦੇ ਹਨ । ਬਲਕਿ ਇਤਿਹਾਸਕਾਰਾਂ ਨ ਸਤਿਗੁਰ ਜੀ ਦੀ ਕੁਲ ਆਯੂ ਸਤੱਰ ਸਾਲ, ਪੰਜ ਮਹੀਨੇ, ਸਤ ਦਿਨ ਲਿਖ ਕੇ ਉੱਕਾ ਨਿਰਸੰਦੇਹ ਕਰ ਦਿੱਤਾ ਹੈ ।

ਹੋਰ ਤੇ ਹੋਰ ਰਹੀ ਜਿਨ੍ਹਾਂ ਸ਼ਰਾਧਾਂ ਦੇ ਚਾ' ਅਤੇ ਮਸਤੀ ਵਿਚ ਆ ਕੇ ਪੰਦਰਾਂ ਦਿਨਾਂ ਦੀ ਵਿੱਥ ਪਾਈ ਤੇ ਸੁਦੀ ਦੀ ਥਾਵੇਂ ਵਦੀ ਲਿਖੀ ਹੈ, ਉਸੇ ਹੀ ਲਿਖਾਰੀ ਦੇ ਉਸੇ ਹੀ ਜਨਮ ਸਾਖੀ ਵਿਚ ਗੁਰੂ ਜੀ ਵਲੋਂ ਸ਼ਰਾਧਾਂ ਦੇ ਭਰਮ ਜਾਲ ਨੂੰ ਤੋੜਨ ਹਿਤ ਹਰਦੁਆਰੋਂ ਪਛੱਮ ਨੂੰ ਪਾਣੀ ਡਟੱਨ ਵਾਲੇ ਲਿਖੇ ਪ੍ਰਸੰਗ ਰਾਹੀਂ ਸਾਰੀ ਹੀ ਸ਼ਰਾਧ-ਕਲਪਣਾ ਉਤੇ ਪੋਚਾ ਫਿਰ ਜਾਂਦਾ ਹੈ ।

ਪੁਨਾ, ਨਾ: ਪ੍ਰ: ਦੇ ਲਿਖਾਰੀ ਨੇ ਉਸੇ ਹੀ ਨਾਨਕ ਪ੍ਰਕਾਸ਼ ਦੇ ਉਤ੍ਰਾਰਧ ਧਿਆਇ ਛੇਵੇਂ ਵਿੱਚ ਆਪ ਹੀ ਲਿਖਿਆ ਕਿ ਇਕ ਵੇਰਾਂ ਮਹਿਤਾ ਜੀ ਨੂੰ ਪਿਤਰਾਂ ਦੇ ਸ਼੍ਰਾਧ ਕਰਨ ਸਮੇਂ ਗੁਰੂ ਜੀ ਨੇ "ਫੋਕਟ ਕਰਮ" ਦਸਕੇ ਅਗੋਂ ਲਈ ਸ਼ਰਾਧ ਕਰਨ ਤੋਂ ਉੱਕਾ ਹੀ ਵਰਜ ਦਿਤਾ ਸੀ।

ਹੁਣ ਲਿਖਾਰੀ ਸਾਹਿਬ ਆਪ ਹੀ ਦੱਸਣ ਕਿ ਜਿਸ ਗੁਰਦੇਵ ਨੇ ਪਿਤਾ ਜੀ ਨੂੰ ਵੀ ਸ਼ਰਾਧਾਂ ਵਾਲੀ ਪੋਪਲੀਲਾ ਤੋਂ ਰੋਕ ਦਿੱਤਾ ਸੀ, ਉਹ ਆਪ ਕਿਵੇਂ ਪਿਤਾ ਜੀ ਦਾ ਸ਼ਰਾਧ ਕਰਦੇ ਸਨ ?

ਜੋਗ ਭਾਸਦਾ ਹੈ ਕਿ ਪਾਠਕਾਂ ਦੀ ਗਿਆਤ ਲਈ ਸ਼ਰਾਧਾਂ ਦਾ ਸੰਖੇਪ ਵੇਰਵਾ ਅਤੇ ਸ਼ਰਾਧਾਂ ਸਬੰਧੀ ਗੁਰੂ ਨਾਨਕ ਜੀ ਦਾ ਅਭਿਪ੍ਰਾਇ ਵੀ ਪ੍ਰਗਟ ਕਰ ਦਿੱਤਾ ਜਾਵੇ। ਯਥਾ :—

ਹਿੰਦੂ ਸਮਾਜ ਵਿੱਚ ਪੁਰਾਨਕ ਮੱਤ ਅਨੁਸਾਰ ਮੋਏ ਪਿਤਰਾਂ ਨਮਿੱਤ ਬ੍ਰਾਹਮਣਾਂ ਨੂੰ ਖੀਰ–ਪੂੜੀ ਆਦਿ ਛੱਕਾਉਣੀ ਸ਼ਰਾਧ ਕਹੇ ਜਾਂਦੇ ਹਨ, ਜੋ ਪੁਰਬੀ, ਖਿਆਹੀ ਅਤੇ ਮਹਾਲਯ ਤਿੰਨ ਪ੍ਰਕਾਰ ਦੇ ਹੁੰਦੇ ਹਨ।

ਮੱਸਿਆ ਵਾਲੇ ਦਿਨ ਜਾਂ ਤੀਰਥ ਆਦਿਕਾਂ ਤੇ ਪਿਤਰਾਂ ਲਈ ਪੁੰਨ ਦਾਨ ਕਰਨਾ ਪੁਰਬੀ ਸ਼ਰਾਧ ਕਿਹਾ ਜਾਂਦਾ ਹੈ।

ਜਿਸ ਦਿਨ ਕੋਈ ਵਡੇਰਾ ਮੋਇਆ ਹੋਵੇ, ਸੂਰਜ ਦੀਆਂ ਤਰੀਕਾਂ ਦੇ ਹਿਸਾਬ ਹਰ ਸਾਲ ਪਿਛੋਂ ਉਸੇ ਹੀ ਦਿਨ ਸ਼ਰਾਧ ਕਰਨਾ ਖਿਆਹੀ ਸ਼ਰਾਧ ਹੁੰਦਾ ਹੈ।

ਭਾਦਰੋਂ ਸੁੱਦੀ ਪੂਰਨਮਾਸ਼ੀ ਤੋਂ ਅੱਸੂ ਵੱਦੀ ਅਮਾਵਸ ਤੱਕ, ੧੬ ਦਿਨ ਮਹਾਲਯ ਸ਼ਰਾਧ ਕਹੇ ਜਾਂਦੇ ਹਨ।

ਉਪ੍ਰੋਕਤ ਸਾਰੇ ਹੀ ਸ਼ਰਾਧ ਸੂਰਜ ਦੀ ਸਾਖਾ ਨਾਲ ਭਾਵ, ਦਿਨ ਚੜ੍ਹੇ ਕੀਤੇ ਜਾਂਦੇ ਹਨ ਕਿਉਂਕਿ ਪੁਰਾਣਕ ਨਿਸਚੇ ਅਨੁਸਾਰ ਖੀਰ, ਪੂੜੀ ਆਦਿਕ ਸਭ ਕੁੱਝ ਸੂਰਜ ਰਾਹੀਂ ਹੀ ਪਿਤਰਾਂ ਨੂੰ ਪਹੁੰਚਦਾ ਹੈ, ਪ੍ਰੰਤੂ ਗੁਰੂ ਨਿਸਚੇ ਅਨੁਸਾਰ ਇਹ ਇਕ ਮਹਾਨ ਭੁੱਲ ਹੈ। ਜਿਵੇਂ ਕਿ "ਇਕ ਲੋਕੀ ਹੋਰ ਛਮਛਰੀ ਬ੍ਰਾਹਮਣ ਵਟ ਪਿੰਡ ਖਾਇ" ਅਤੇ "ਨਾਨਕ ਏਥੇ ਕਮਾਵੈ ਸੋ ਮਿਲੈ ਅਗੈ ਪਾਇ ਜਾਇ", ਤਥਾ "ਤੇਰਹ ਪਦ ਕਰ ਜੱਗ ਵਿਚ ਪਿਤਰ ਕਰ ਕਰ ਭਰਮ ਭੁਲਾਇਆ ਲੱਖ ਲੱਖ ਜੱਗ ਨ ਪੁੱਜਨੀ ਗੁਰਸਿਖ ਮੁਖ ਇਕ ਦਾਣਾ ਪਾਇਆ", [ਭਾਈ ਗੁਰਦਾਸ], ਆਦਿਕ ਅਨੇਕਾਂ ਹੀ ਮਹਾਂਵਾਕਾਂ ਤੋਂ ਸਪਸ਼ਟ ਹੈ।

ਇਸੇ ਸ਼ਰਾਧਾਂ ਵਾਲੀ ਪੋਪਲੀਲਾ ਨੂੰ ਜਗ–ਤਾਰਕ ਗੁਰਦੇਵ ਨੇ ਖੰਡਨ

ਕਰਨ ਹਿਤ ਹਰਦੁਆਰੋਂ ਪੱਛਮ ਨੂੰ ਪਾਣੀ ਝੱਟਣ ਵਾਲਾ ਕੌਤਕ ਰੱਚ ਕੇ ਭੁੱਲੜਾਂ ਨੂੰ ਸੁਮਤੇ ਲਾਇਆ ਸੀ ।

ਸ਼ੋਕ ਕਿ ਜਿਸ ਗੁਰੂ ਪਾਤਸ਼ਾਹ ਨੇ ਉਪ੍ਰੋਕਤ ਕੌਤਕ ਰਾਹੀਂ ਇਸ ਮਨਮੱਤ ਤੋਂ ਸਮੁਚੇ ਸੰਸਾਰ ਨੂੰ ਵਰਜਿਆ ਸੀ ਅਜ ਉਸੇ ਜਗਤ ਗੁਰੂ ਦੇ ਨਾਮ ਲੇਵਾ ਅਨੇਕਾਂ ਸਿਖ ਗਿਆਨੀਆਂ, ਗ੍ਰੰਥੀਆਂ ਨੂੰ ਖੀਰ ਪੂੜੀ ਆਦਿਕ ਛਕਾ ਕੇ ਵਡਿਆਂ ਦੇ ਸ਼ਰਾਧ ਕਰਨ ਵਾਲੇ ਭਰਮ–ਜਾਲ ਵਿਚ ਫਸੇ ਪਏ ਹਨ । ਜੇ ਪੁਛੋ ਕਿ ਗੁਰੂ ਆਸ਼ੇ ਉਲਟ ਇਹ ਕੁਰੀਤੀ ਕਿਉਂ ਕਰਦੇ ਹੋ, ਤਾਂ ਕਹਿੰਦੇ ਹਨ ਕਿ ਇਸੇ ਪੰਜ ਗੁਰਸਿਖਾਂ ਦੇ ਪ੍ਰਸ਼ਾਦ ਆਦਿਕ ਵੀ ਸੇਵਾ ਹੋ ਜਾਂਦੀ ਹੈ ਤੇ ਘਰ ਵਿਚ ਚਰਨ ਪਵਾਈਦੇ ਹਨ ।

'ਸਦਕੇ ਜਾਈਏ ਇਸ ਸੇਵਾ ਤੋਂ' ਜੋ **ਗੁਰਪੁਰਬਾਂ ਸਮੇਂ** ਅਤੇ "ਵਿਆਹ ਸ਼ਾਦੀਆਂ ਵੇਲੇ" ਤਥਾ **ਟੀ–ਪਾਰਟੀਆਂ ਦੇ ਵਕਤ** ਜਾਂ ਅਗੇ ਪਿਛੇ ਤਾਂ ਸਾਰੇ ਸਾਲ ਵਿਚ ਨੇੜੇ ਹੀ ਨਹੀਂ ਢੁੱਕਦੀ ਪਰ ਸ਼ਰਾਧਾਂ ਦੇ ਦਿਨਾਂ ਵਿੱਚ ਅਤੇ ਉਹ ਵੀ ਉਸੇ ਹੀ ਥਿਤ ਨੂੰ ਚੇਤੇ ਆ ਜਾਂਦੀ ਹੈ ।

ਉਪ੍ਰੋਕਤ ਸਾਰੇ ਲੇਖ ਦਾ ਸੰਖੇਪ ਮਾਤ੍ਰ ਦ੍ਰਿਸ਼ ਹੇਠ ਲਿਖੀ ਕਵਿਤਾ ਰਾਹੀਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦਾ ਹਾਂ :—

## ਕਵਿਤਾ

ਸੂਰਜ ਨੂੰ ਜਲ ਦਿੰਦੇ ਵੇਖ ਹਰਿਦੁਆਰ ਉਤੇ,
ਤਦੋਂ ਗੁਰੂ ਨਾਨਕ ਕੋਲੋਂ ਗਿਆ ਨਾ ਸਹਾਰਿਆ ।
ਲੱਗ ਪਏ ਸ੍ਰੀ ਜੀਉ ਪਾਣੀ ਝੱਟਣ ਪੱਛਮ ਨੂੰ,
ਭਰਮ ਵਿਚ ਭੁੱਲੇ ਲੋਕਾਂ ਜਦੋਂ ਇਹ ਨਿਹਾਰਿਆ ।
ਹੋ ਕੇ ਅਚਰਜ ਮਿਹਰਦਾਤੇ ਕੋਲੋਂ ਪੁੱਛ ਕੀਤੀ,
ਸੂਰਜ ਦੀ ਥਾਵੇਂ ਪਾਂਣੀ ਪੱਛੋਂ ਕਿਉਂ ਉਲਾਰਿਆ ।
ਖੇਤ ਪੰਜਾਬ ਵਿਚ ਮੇਰੇ ਪਏ ਸੁੱਕਦੇ ਨੇ,
ਬਾਬੇ ਕਿਹਾ ਪਾਣੀ ਮੈਂ ਤਾਂ ਉਧਰ ਨੂੰ ਉਲਾਰਿਆ ।।

* * *

ਲੋਕਾਂ ਕਿਹਾ ਹੋਸ਼ ਕਰ, ਸੈਆਂ ਕੋਹਾਂ ਵਿੱਥ ਉਤੇ,
ਪਾਣੀ ਕਿਵੇਂ ਪਹੁੰਚਦਾ ਏ ਰੱਬ ਦੇ ਸਵਾਰਿਆ ।
ਗੁਰਾਂ ਕਿਹਾ ਜਿਵੇਂ ਤੁਸਾਂ ਸ੍ਰੀ ਸੂਰਜ ਦੇਵਤੇ ਨੂੰ ;
ਲੱਖਾਂ ਤੇ ਕਰੋੜਾਂ ਮੀਲਾਂ ਉਤੇ ਹੈ ਸੰਚਾਰਿਆ ।

ਐਨੀ ਗੱਲ ਸੁਣੀ ਹੋਸ਼ ਆਈ ਭਰਮ ਭੁੱਲਿਆਂ ਨੂੰ,
ਡਿੱਗ ਡਿੱਗ ਚਰਨਾਂ ਤੇ ਸਾਰਿਆਂ ਪੁਕਾਰਿਆ ।
ਹੋਸ਼ ਸਾਡੀ ਭੁੱਲੀ, ਤੇ ਭੁਲਾਈ ਇਹਨਾਂ ਪੰਡਿਆਂ ਸੀ,
ਅੱਜ ਪਤਾ ਲਗਾ ਇਨ੍ਹਾਂ ਜਾਲ ਇਹ ਪਸਾਰਿਆ ॥

* * *

ਸ਼ੋਕ, ਮਹਾਂ ਸ਼ੋਕ ਇਨ੍ਹਾਂ ਗੁਰੂ ਸਿਖ ਸੇਵਕਾਂ ਤੇ,
ਜਿਨਾਂ ਏਸ ਸਾਖੀ ਨੂੰ ਨਾ ਸੋਚਿਆ, ਵਿਚਾਰਿਆ ।
ਇਤੱਨੀ ਵਿਚਾਰ ਵੀ ਨਾ ਕੀਤੀ ਮਨ ਆਪਣੇ 'ਚ
ਪਾਣੀ ਜਿਥੇ ਪਹੁੰਚਦਾ ਨਹੀਂ ਇਥੋਂ ਦਾ ਉਭਾਰਿਆ ।
ਉਥੇ ਭਲਾ ਖੀਰ ਪੂੜੀ ਕੌਣ ਅਪੜਾ ਸੱਕੇ,
ਆਪਣੀ ਅਕਲ ਤਾਈਂ ਆਪ ਜੰਦਾ ਮਾਰਿਆ ।
"ਭਾਗ ਹਰੀ", ਭਾਗ ਸਾਡੇ ਸੁੱਤੇ ਹਾਲਾਂ ਜਾਪਦੇ ਨੇ,
ਗੁਰ ਉਪਦੇਸ਼ ਅਸਾਂ ਰਿਦੇ ਨਹੀਂ ਧਾਰਿਆ ॥

ੴ ਸਤਿਗੁਰ ਪ੍ਰਸਾਦਿ

# 'ਆਸਾ ਦੀ ਵਾਰ' ਸਬੰਧੀ

ਬੇਅੰਤ ਹੀ ਗੁਰਦੁਵਾਰਿਆਂ ਵਿਚ ਨਿਤਾਪ੍ਰਤਿ 'ਆਸਾ ਦੀ ਵਾਰ' ਦਾ ਕੀਰਤਨ ਹੁੰਦਾ ਹੈ, ਪਰ ਬਹੁਤੇ ਸਜੱਣ ਸ਼ੁੱਧ ਬਾਣੀ ਪੜ੍ਹਨ ਵੱਲ ਉੱਕਾ ਹੀ ਧਿਆਨ ਨਹੀਂ ਦੇਂਦੇ ।

ਅਸ਼ੁੱਧ ਪੜ੍ਹਨ ਦੇ ਪ੍ਰਤੱਖ ਹੀ ਦੋ ਕਾਰਣ ਹਨ : ਇਕ ਅਣਗਹਿਲੀ ਭਾਵ, ਲਗਾਂ, ਮਾਤ੍ਰਾਂ ਵੱਲ ਧਿਆਨ ਨਾ ਦੇਣਾ, ਦੂਜਾ ਗੁਰਬਾਣੀ ਦਾ ਅਰੱਥ-ਬੋਧ ਨਾ ਹੋਣਾ ।

ਅਣਗਹਿਲੀ ਕਾਰਣ ਭੁੱਲਾਂ ਹੋਣ ਦੀ ਵਨਗੀ ਇਹ ਹੈ, ਜਿਵੇਂ "ਚੰਦਾ ਉਗਵਹਿ" ਥਾਵੇਂ "ਚੰਦਾ ਉਗਵੈ" ਅਤੇ "ਸੂਰਜ ਚੜਹਿ" ਨੂੰ "ਸੂਰਜ ਚੜੈ" ਪੜ੍ਹਨਾ ਭੁੱਲ ਹੈ, ਇਹ ਬਹੁ ਵਚਨ ਦੀ ਕ੍ਰਿਆ ਨੂੰ ਇਕ ਵਚਨ ਦੀ ਕ੍ਰਿਆ ਵਿਚ ਬਦਲ ਦੇਣ ਵਾਲੀ ਭੁੱਲ ਹੈ ।

"ਇਹੁ ਜਗ ਸਚੇ ਕੀ ਹੈ ਕੋਠੜੀ" ਨੂੰ "ਇਹ ਜਗ ਸਚੇ ਕੀ ਹੈ ਕੋਠੜੀ" ਪੜ੍ਹਨਾ ਅਸ਼ੁੱਧ ਹੈ । ਇਸੇ ਤਰ੍ਹਾਂ "ਇਹੁ ਜਨੇਊ" ਥਾਵੇਂ "ਇਹ ਜਨੇਊ" ਪੜ੍ਹਨਾ ਗ਼ਲਤੀ ਹੈ, "ਨਾ ਇਹੁ ਜਲੈ ਨਾ ਜਾਇ", ਬਦਲੇ "ਨਾ ਇਹ ਜਲੈ ਨਾ ਜਾਇ" ਅਤੇ "ਵੇਖਹੁ ਲੋਕਾ ਇਹੁ ਵਿਡਾਣ" ਨੂੰ "ਸੁਣ ਵੇਖਹੁ ਲੋਕਾ ਇਹ ਵਿਡਾਣ" ਤਥਾ "ਵੇਖਹੁ ਇਹੁ ਨਿਆਉ" ਥਾਵੇਂ "ਵੇਖਹੁ ਇਹ ਨਿਆਉ" ਆਦਿਕ ਕਿਤਨੇ ਹੀ ਪਾਠ ਅਸ਼ੁੱਧ ਕੀਤੇ ਜਾਂਦੇ ਹਨ, ਇਹ ਇਕ ਵਚਨ ਨੂੰ ਬਹੁ ਵਚਨ ਵਿੱਚ ਬਦਲਣ ਵਾਲੀਆਂ ਅਸ਼ੁੱਧੀਆਂ ਹਨ ।

"ਸਚੇ ਹੀ ਸਚ ਨਿਬੜੈ" ਨੂੰ "ਸਚੋ ਹੀ ਸਚ ਨਿਬੜੈ" ਪੜ੍ਹਨਾ ਗ਼ਲਤੀ ਹੈ ।

'ਨਦਰ ਕਰਹਿ ਜੇ ਆਪਣੀ' ਬਦਲੇ 'ਨਦਰ ਕਰੇ ਜੇ ਆਪਣੀ' ਉਚਾਰਨਾ ਮੱਧਮ ਪੁਰਖ ਨੂੰ ਅੱਨ ਪੁਰਖ ਵਿਚ ਬਦਲਣ ਵਾਲੀ ਭੁੱਲ ਹੈ ।

ਪਇਐ, ਲਇਐ, ਮੰਨਿਐ, 'ਬੋਲਿਐ', ਸੇਵਿਐ ਆਦਿਕ ਸ਼ਬਦਾਂ ਨੂੰ

ਪਈਐ, ਲਈਐ, ਮੰਨੀਐ, ਬੋਲੀਐ, ਸੇਵੀਐ ਆਦਿਕ ਪੜ੍ਹਨਾ ਸਿਹਾਰੀਆਂ ਨੂੰ ਬਿਹਾਰੀਆਂ ਵਿਚ ਬਦਲ ਦੇਣ ਵਾਲੀਆਂ ਗ਼ਲਤੀਆਂ ਹਨ। ਇਤਿਆਦਕ ਬੇਅੰਤ ਹੀ ਸ਼ਬਦ ਹਨ ਜਿਨ੍ਹਾਂ ਦੀਆਂ ਲੱਗਾਂ ਮਾਤ੍ਰਾਂ ਪ੍ਰਤੱਖ ਦਿਸਦਿਆਂ ਵੀ ਅਸ਼ੁੱਧ ਪੜ੍ਹੀ ਜਾਣਾ ਅਨਗਹਿਲੀ ਹੈ।

**ਦੂਜੀਆ** ਉਹ ਭੁੱਲਾਂ ਹਨ ਜੋ ਅਰਥ-ਬੋਧ ਦੀ ਅਣਹੋਂਦ ਕਾਰਨ ਹੁੰਦੀਆਂ ਹਨ, ਜਿਵੇਂ ਕਿ "ਨਾਹ" ਸ਼ਬਦ ਨੂੰ "ਨਾਹਿ" ਉਚਾਰਨਾ।

**"ਹਉ ਢਾਢੀਕਾ ਨੀਚ ਜਾਤਿ"** ਵਾਲੇ ਪਾਠ ਵਿਚੋਂ 'ਢਾਢੀਕਾ', ਤਿੰਨ ਅੱਖਰੇ ਇਕੱਠੇ ਸ਼ਬਦ ਨੂੰ ਪੱਦ ਛੇਦ ਕਰਕੇ 'ਭਾਵ, ਦੋ ਹਿਸਿਆਂ ਵਿਚ ਵੰਡ ਕੇ 'ਢਾਢੀ+ਕਾ' ਪੜ੍ਹਨਾ ਇਸ ਲਈ ਅਸ਼ੁੱਧ ਹੈ ਕਿ ਜਾਤਿ ਸ਼ਬਦ ਇਸਤ੍ਰੀ ਲਿੰਗ ਹੈ ਇਸ ਨਾਲ ਕਾ ਪੁਲਿੰਗ ਨਹੀਂ ਵਰਤਿਆ ਜਾ ਸਕਦਾ।

ਜੇ 'ਢਾਢੀ+ਕਾ ਪਾਠ ਹੁੰਦਾ ਤਾਂ 'ਕ' ਦੀ ਥਾਵੇਂ ਕੀ ਲਿਖਿਆ ਹੁੰਦਾ। ਜਿਵੇਂ ਕਿਸੇ ਤੋਂ ਜਾਤ ਪੁਛਣੀ ਹੋਵੇ ਤਾਂ ਕਹੀਦਾ ਹੈ, 'ਤੇਰੀ ਕੀ ਜਾਤਿ ਹੈ?' ਜੇ ਕਿਹਾ ਜਾਵੇ 'ਤੇਰੀ 'ਕਾ' ਜਾਤਿ ਹੈ?' ਤਾਂ ਸੁਣਨ ਵਾਲੇ ਮਖੌਲ ਉਡਾਂਦੇ ਹਨ।

ਤਾਂ ਤੇ 'ਢਾਢੀ+ਕਾ' ਥਾਵੇਂ 'ਢਾਢੀਕਾ' ਪੜ੍ਹਨਾ ਸ਼ੁੱਧ ਹੈ। ਜਿਸ ਦਾ ਅਰਥ ਹੈ ਕਿ (ਹੇ ਅਕਾਲ ਪੁਰਖ) ਹਉ (ਮੈਂ) ਨੀਵੀਂ ਜਾਤਿ ਵਾਲਾ (ਤੇਰਾ) 'ਢਾਢੀਕਾ' ਭਾਵ ਮਾੜਾ ਜਿਹਾ ਢਾਢੀ ਹਾਂ।

'ਪਹਿਲਾਂ ਪਾਣੀ ਜੀਉ ਹੈ, ਵਾਲੇ 'ਲੱਲੇ' ਅੱਖਰ ਨਾਲ ਬਿੰਦਾ ਬੁਲਾ ਕੇ ਪਹਿਲਾਂ ਪੜ੍ਹਨਾ ਚਾਹੀਦਾ ਹੈ,ਜਿਵੇਂ ਕਿ 'ਕਾਮਣਿ ਤਉ ਸੀਗਾਰ ਕਰਿ ਜਾ ਪਹਿਲ਼ਾਂ ਕੰਤ ਮਨਾਇ' ਵਾਲੀ ਤੁੱਕ ਵਿਚੋਂ ਲੱਲੇ ਨਾਲ ਬਿੰਦਾਂ ਰਲਾ ਕੇ 'ਪਹਿਲਾਂ ਕੰਤ ਮਨਾਇ' ਪੜ੍ਹਨਾ ਸ਼ੁਧ ਹੈ, ਬਿੰਦੇ ਬਗੈਰ 'ਪਹਿਲਾ ਕੰਤ ਮਨਾਇ' ਪੜ੍ਹਿਆ ਜਾਵੇ ਤਾਂ ਇਕ ਹਾਸੋ ਹੀਣੀ ਭੁੱਲ ਹੈ।

'ਦਰਵਾਟ ਉਪਰ ਖਰਚ ਮੰਗਾ' ਵਾਲੇ ਗੱਗੇ ਅੱਖਰ ਨਾਲ ਬਿੰਦਾ ਰਲਾ ਕੇ ਮੰਗਾਂ ਪੜ੍ਹਨਾ ਗ਼ਲਤੀ ਹੈ।

**"ਲਾਇਤਬਾਰੀ"** ਸ਼ਬਦ ਨੂੰ "ਲਾਇ+ਤਬਾਰੀ" ਪੜ੍ਹਨਾ ਭੁੱਲ ਹੈ, ਇਸ ਨੂੰ "ਲਾ+ਇਤਬਾਰੀ ਪੜ੍ਹਨਾ ਚਾਹੀਦਾ ਹੈ।

'ਸੁਚੁ ਹੋਵੈ ਤਾ ਸਚੁ ਪਈਐ' ਵਾਲੀ ਤੁੱਕ ਨੂੰ ਹੇਠ ਲਿਖੇ ਅਨੁਸਾਰ 'ਸੁਚ ਹੋਵੇ ਤਾਂ, ਸਚੁ ਪਾਈਐ ਪੜ੍ਹਨਾ ਸ਼ੁੱਧ ਹੈ। ਭਾਵ, "ਹੋਵੈ" ਸ਼ਬਦ ਉਤੇ

ਬਿਸ੍ਰਾਮ ਦੇਣ ਦੀ ਥਾਵੇਂ 'ਤਾਂ' ਪੱਦ ਉਤੇ ਬਿਸ੍ਰਾਮ ਦੇਣ ਦੀ ਲੋੜ ਹੈ ਇਤਿਆਦਕ ਅਨੇਕਾਂ ਹੀ ਪਾਠ ਹਨ ਜੋ ਵਿਸਥਾਰ ਭੈ ਕਾਰਣ ਲਿਖਣੋਂ ਸੰਕੋਚ ਕੀਤਾ ਗੈ ।

ਕਈ ਸੱਜਣ ਬੜੇ ਰੋਹ ਵਿਚ ਆਕੇ ਆਖਦੇ ਹਨ ਕਿ ਪਾਠ ਵਿਚ ਆਪਣੇ ਕੋਲੋਂ ਬਿੰਦੇ ਕਿਉਂ ਬੁਲਾਉਂਦੇ ਹੋ ।

ਉਹਨਾਂ ਤੋਂ ਪੁੱਛਣਾ ਚਾਹੀਦਾ ਹੈ ਕਿ ਤੁਸੀਂ ਫਿਰ ਆਪ ਹੀ ਬੇਅੰਤ ਥਾਈਂ ਬਿੰਦੇ ਬੁਲਾਕੇ ਪਾਠ ਕਿਉਂ ਕਰਦੇ ਹੋ, ਜਿਵੇਂ ਕਿ 'ਜੇ ਹਉ ਜਾਣਾ ਆਖਾ ਨਾਹੀ' ਪੰਗਤੀ ਨਾਲ ਕੋਲੋਂ ਬਿੰਦੇ ਲਾ ਕੇ ' ਜੇ ਹਿਉਂ ਜਾਣਾਂ ਆਖਾਂ ਨਾਹੀਂ' ਪੜ੍ਹਦੇ ਹੋ ?

''ਘੜੀਆ ਸਭੇ ਗੋਪੀਆ'' ਅਤੇ ''ਈਹਾ ਊਹਾ ਸਚੁ ਹੋਵੈ'', ਵਾਲੀਆਂ ਤੁੱਕਾਂ ਨਾਲ ਬਿੰਦੇ ਨਹੀਂ ਲਗੇ, ਪਰ ਤੁਸੀਂ ਕੋਲੋਂ ਬਿੰਦੇ ਲਾ ਕੇ 'ਘੜੀਆਂ' 'ਗੋਪੀਆਂ', 'ਈਹਾਂ' 'ਊਹਾਂ' ਪੜ੍ਹਦੇ ਹੋ ਇਤਿਆਦਕ ਅਨੇਕਾਂ ਹੀ ਪਾਠ ਬਿੰਦੀਆਂ ਤੋਂ ਬਗੈਰ ਹਨ ਜਿੰਨ੍ਹਾਂ ਨਾਲ ਬਿੰਦੇ ਰਲਾ ਕੇ ਪੜ੍ਹਦੇ ਹੋ ?

ਅਸਲੀਅਤ ਇਹ ਹੈ ਕਿ ਪਾਠ ਵਿਚ ਸੁਰਤਿ ਜੁੜੀ ਹੋਵੇ ਅਤੇ ਅਰਥ-ਬੋਧ ਵੀ ਹੋਵੇ ਤਾਂ ਜੋਗ ਥਾਵੇਂ ਅਵੱਸ਼ ਹੀ ਬਿੰਦੇ ਬੋਲੇ ਜਾਂਦੇ ਹਨ ।

ਹਾਂ ਜਿਥੇ ਬਿੰਦੇ ਲਾਉਣ ਦਾ ਬੋਧ ਨਾ ਹੋਵੇ ਉਥੇ ਆਪਣੀ ਭੁੱਲ ਉੱਤੇ ਪੜਦਾ ਪਾਉਣ ਲਈ ਬਿੰਦਾ ਨਾ ਲੱਗੇ ਹੋਣ ਦਾ ਬਹਾਨਾ ਕਰਣਾ ਹੋਰ ਗੱਲ ਹੈ ।

ਗੁਰੂ ਸਾਹਿਬਾਨ ਨੇ ਗੁਰਬਾਣੀ ਵਿੱਚ ਬਿੰਦੇ ਲਾਇ ਵੀ ਹਨ ਪ੍ਰੰਤੂ ਕਿਤੇ–ਕਿਤੇ ਜਾਣ ਬੁਝ ਕੇ ਨਹੀਂ ਲਾਇ, ਜਿਸ ਤੋਂ ਪ੍ਰਤੱਖ ਹੀ ਸਿੱਧ ਹੁੰਦਾ ਹੈ ਕਿ ਬਾਣੀ ਪੜ੍ਹਨ ਵਾਲੇ ਬਾਣੀ ਵਿਚ ਸੁਰਤਿ ਜੋੜਕੇ ਪੜ੍ਹਨ ਤੇ ਸੋਚਣ ਕਿ ਕਿਥੇ-ਕਿਥੇ ਬਿੰਦੇ ਬੁਲਾਉਣੇ ਹਨ । ਇਸ ਤਰ੍ਹਾਂ ਸ਼ੁੱਧ ਪੜ੍ਹਨ ਦੀ ਲਾਲਸਾ ਅਤੇ ਬੁੱਧੀ ਵਿਚ ਵਿਕਾਸ ਹੁੰਦਾ ਹੈ ।

ਹੋ ਸਕਦਾ ਹੈ, ਗੁਰੂ ਅਰਜਨ ਦੇਵ ਜੀ ਨੇ ਉਪ੍ਰੋਕਤ ਪ੍ਰਯੋਜਨ ਨੂੰ ਮੁੱਖ ਰਖਦਿਆਂ ਹੋਇਆਂ ਹੀ ਬਾਣੀ ਪੱਦਛੇਦ ਨਾ ਕੀਤੀ ਹੋਵੇ ।

ਕੀਰਤਨ ਸਮੇਂ ਛੱਕੇ ਪੜ੍ਹਨ ਵੇਲੇ ਹਰ ਇਕ ਤੁੱਕ ਨਾਲ "ਰਾਮਰਾਜੇ" ਪੜ੍ਹਨਾ ਪੰਥ ਵਿਚ ਪ੍ਰਚੱਲਤ ਸੀ ਪ੍ਰੰਤੂ ਕੁਝ ਸਮੇਂ ਤੋਂ ਕਈ ਇਕ ਰਾਗੀਆਂ ਨੇ ਆਪਣੀ ਬ੍ਰਿਥਾ ਸਿਆਣਪ ਜਤੌਣ ਹਿੱਤ ਇਹ ਪ੍ਰਚਾਰ ਅਰੰਭਿਆ ਕਿ ਪਹਿਲੀ ਤੁੱਕ ਤੋਂ ਬਿਨਾਂ ਬਾਕੀ ਦੀਆਂ ਤਿੰਨ ਤੁਕਾਂ ਨਾਲ ਰਾਮਰਾਜੇ ਨਹੀਂ ਲਿਖਿਆ ।

ਉਪ੍ਰੋਕਤ ਪ੍ਰਚਾਰ ਦੇ ਫਲ-ਸਰੂਪ ਤਿੰਨ ਤੁਕਾਂ ਦੇ ਪਿਛਲੇ ਹਿਸੇ ਰਾਮਰਾਜੇ

ਥਾਵੇਂ ਦੋ ਦੋ ਵਾਰੀ ਪੜ੍ਹੀਨੇ ਅਰੰਭ ਹੋ ਗਏ, ਜਿਵੇਂ ਕਿ "ਸੋ ਜਾਣੈ ਜਰੀਆ" ਸੋ 'ਸੋ ਜਾਣੈ ਜਰੀਆ' ਕਿਉਂਕਿ ਛਕਿੱਆਂ ਦੀ ਰਚਨਾ ਹੀ ਇਹੋ ਜਿਹੀ ਹੈ ਕਿ ਰਾਮਰਾਜੇ ਪੜ੍ਹੇ ਤੋਂ ਬਿਨਾਂ ਤਾਰ ਪੂਰਾ ਨਹੀਂ ਹੁੰਦਾ, ਜਿਸ ਕਾਰਣ ਤੁੱਕਾਂ ਦੇ ਅੰਤਲੇ ਹਿੱਸੇ ਇਕ ਵੇਰ ਥਾਵੇਂ ਦੋ ਵਾਰੀ ਪੜ੍ਹਨੇ ਪੈਂਦੇ ਹਨ।

ਉਨ੍ਹਾਂ ਵੀਰਾਂ ਨੂੰ ਗਯਾਤ ਹੋਣੀ ਚਾਹੀਦੀ ਹੈ ਕਿ "ਛੰਦ" ਦੇ ਨਾਲ "ਬਲਰਾਮ ਜੀਉ"......"ਰਾਮ ਜੀਉ" ਇਨ੍ਹਾਂ ਦਾ ਗੁਰਬਾਣੀ ਅਰਥ ਨਾਲ ਕੋਈ ਸਬੰਧ ਨਹੀਂ ਹੁੰਦਾ, ਇਹ ਕੇਵਲ ਨਿਵਾਸ ਅਸਥਾਨੀ ਸ਼ਬਦ ਹਨ ਅਤੇ ਕੀਰਤਨ ਨੂੰ ਰੋਚਕ ਕਰਦੇ ਹਨ। ਜੇ ਰਾਮਰਾਜੇ ਜਾਂ ਬਲਰਾਮ ਜੀਉ ਅਥਵਾ ਰਾਮ ਆਦਿਕ ਸ਼ਬਦਾਂ ਦਾ ਪਾਠ ਨਾਲ ਸਬੰਧ ਹੁੰਦਾ ਤਾਂ ਜਿਥੇ ਇਹ ਤੁੱਕ ਆਉਂਦੀ ਹੈ ਕਿ "ਝਖ ਮਾਰਣ ਨਿੰਦਕ ਦੁਸ਼ਟ ਸਭ **ਘੰਡਾ ਰਾਮ**" ਤਾਂ ਇਸਦਾ ਅਰਥ ਕਿਸੇ ਘੋਰ ਅਨਰਥ ਦਾ ਭਾਗੀ ਬਣਦਾ।

ਤਿਵੇਂ ਰਾਮਰਾਜੇ ਪਾਠ ਵੀ ਅਰਥ ਭਾਵ ਨਹੀਂ ਰੱਖਦਾ। ਬਹੁਤੇ ਵਿਸਥਾਰ ਨਾਲੋਂ 'ਹਰਿ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮਰਾਜੇ' ਵਾਲੀ ਇਕੋ ਤੁੱਕ ਹੀ ਉਦਾਹਰਣ ਵੱਜੋਂ ਲੈ ਲਈ ਜਾਵੇ ਤਾਂ ਆਪਣੇ ਆਪ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਰਾਮਰਾਜੇ ਸ਼ਬਦ ਦਾ ਅਰਥ ਨਾਲ ਉੱਕਾ ਹੀ ਸਬੰਧ ਨਹੀਂ ਤੇ ਨਾ ਹੀ ਸੰਬੋਧਨ ਹੈ।

ਹਾਂ ਅਖੰਡ ਪਾਠ ਜਾਂ ਸਹਿਜ ਪਾਠ ਅਥਵਾ ਤਾਬਿਆ ਬੈਠੇ ਕਿਸੇ ਵੇਲੇ ਵੀ ਪਹਿਲੀ ਤੁੱਕ ਤੋਂ ਬਿਨਾਂ ਬਾਕੀ ਦੀਆਂ ਤੁੱਕਾਂ ਨਾਲ ਰਾਮਰਾਜੇ ਨਹੀਂ ਪੜ੍ਹਨਾ ਚਾਹੀਦਾ। ਇਹ ਕੇਵਲ ਕੀਰਤਨ ਸਮੇਂ ਹੀ ਤਾਰ ਪੂਰਤੀ ਹਿੱਤ ਦੂਜੀਆਂ ਤੁਕਾਂ ਨਾਲ ਅਵੱਸ਼ ਹੀ ਪੜ੍ਹਨਾ ਪੈਂਦਾ ਹੈ।

'ਹੈਰਾਨੀ' ਹੈ ਕਿ ਰਾਮਰਾਜੇ ਸ਼ਬਦ ਜੋ ਚਵ੍ਹੀ ਛੱਕਿਆਂ ਵਿਚ ਹਰ ਇਕ ਪਹਿਲੀ ਤੁੱਕ ਨਾਲ ਪੂਰੇ ਚਵ੍ਹੀਂ ਵਾਰੀ ਲਿਖਿਆ ਹੈ ਅਤੇ ਜਿਸ ਦੇ ਪੜ੍ਹਨ ਤੋਂ ਬਿਨਾਂ ਢੁੱਕਵਾਂ ਤਾਰ ਵੀ ਪੂਰਾ ਨਹੀਂ ਹੁੰਦਾ, ਉਸ 'ਰਾਮਰਾਜੇ' ਸ਼ਬਦ ਨੂੰ ਬਾਕੀ ਦੀਆਂ ਤਿੰਨ ੨ ਤੁਕਾਂ ਨਾਲ ਪੜ੍ਹਨਾ ਤਾਂ ਮਨਮਤਿ ਸਮਝੀ ਗਈ ਪਰ ਕੀਰਤਨ ਸਮੇਂ ਗੁਰਬਾਣੀ ਵਿਚ 'ਵਾਹਿਗੁਰੂ'...'ਵਾਹਿਗੁਰੂ'...ਬਲਕਿ "ਧੰਨ ਗੁਰੂ ਨਾਨਕ', "ਕਲਗੀਆਂ ਵਾਲਾ", "ਬਾਜਾਂ ਵਾਲਾ", "ਧੰਨ ਗੁਰੂ ਗੋਬਿੰਦ ਸਿੰਘ ਸਾਹਿਬ" ਆਦਿਕ ਜੋ 'ਆਸਾ ਦੀ ਵਾਰ' ਬਲਕਿ ਸਾਰੀ ਬਾਣੀ ਵਿਚ ਕਿਤੇ ਵੀ ਨਹੀਂ... ......ਆਪਣੇ ਕੋਲੋਂ ਰਲਾ ਕੇ ਪੜ੍ਹਨਾ ਗੁਰਮਤਿ ਬਣ ਗਈ।

ਇਥੇ ਹੀ ਬੱਸ ਨਹੀਂ ਕੀਰਤਨ ਸਮਾਪਤੀ ਸਮੇਂ 'ਸੋ ਕਰੇ ਜੁ ਤਿਸੈ ਰਜਾਇ'

ਵਾਲੀ ਪੰਗਤੀ ਨਾਲ 'ਤੇਰੀ ਰਜਾਇ, ਮੇਟੀ ਨਾ ਜਾਇ', "ਸਤਿ ਸ੍ਰੀ ਅਕਾਲ", 'ਬੋਲੇ ਸੋ ਨਿਹਾਲ", "ਤੇਰੀ ਮਹਿਮਾ" "ਅਪਰ ਅਪਾਰ", "ਵਾਹਿਗੁਰੂ ਜੀ ਕਾ ਖਾਲਸਾ"......"ਫਤਿਹ" ਆਦਿਕ ਪੜ੍ਹਦਿਆਂ ੨ ਬਰੇਕਾਂ ਹੀ ਨਹੀਂ ਲਗਦੀਆਂ ।

ਸਾਰੇ ਵਿਸਥਾਰ ਦਾ ਸਿਟਾ ਇਹ ਕਿ ਕੀਰਤਨ ਸਮੇਂ ਛੱਕਿਆਂ ਦੀ ਹਰ ਇਕ ਤੁੱਕ ਨਾਲ 'ਰਾਮਰਾਜੇ' ਪੜ੍ਹਨ ਕਰਕੇ ਗੁਰਬਾਣੀ ਦੇ ਅਸਤ, ਵਿਅਸਤ ਜਾਂ ਕ੍ਰਮ ਭੰਗ ਹੋਣ ਦਾ ਅਥਵਾ ਗੁਰ ਆਸ਼ੇ ਵਿਪ੍ਰੀਤ ਕੋਈ ਵੀ ਦੋਸ਼ ਨਹੀਂ ਆ ਸਕਦਾ, ਪ੍ਰੰਤੂ ਤੁਕਾਂ ਦੇ ਪਿਛਲੇ ਹਿਸੇ ਦੋ ਦੋ ਵਾਰੀ ਪੜ੍ਹਨ ਨਾਲ ਕਿਸੀ ਹੱਦ ਤੱਕ ਪੁਨਰੁਕਤੀ ਦੋਸ਼ ਆ ਜਾਦਾ ਹੈ ।

ਕਿਹਾ ਚੰਗਾ ਹੋਵੇ ਕਿ ਰਾਗੀ ਸੱਜਣ ਰਾਗ ਵਿਦਿਆ ਪ੍ਰਾਪਤੀ ਹਿੱਤ ਜਿੱਥੇ ਸਾਲਾਂ ਬੱਧੀ ਸਮਾਂ ਅਰਪਣ ਕਰਦੇ ਹਨ ਉਥੇ ਗੁਰਬਾਣੀ ਦੀ ਗਿਆਤ ਲਈ ਹੋਰ ਨਹੀਂ ਤਾਂ ਕੇਵਲ "ਆਸਾ ਦੀ ਵਾਰ" ਹੀ ਸ਼ੁੱਧ ਪੜ੍ਹਨ ਵੱਲ ਧਿਆਨ ਦੇਣ ਕਿਉਂਕਿ ਇਹ ਨਿਤਾਪ੍ਰਤਿ ਸੰਗਤਾਂ ਨੂੰ ਸੁਣਾਉਣੀ ਹੁੰਦੀ ਹੈ ਅਤੇ ਥੋੜੇ ਤੋਂ ਥੋੜ੍ਹਾ ਸਮਾਂ ਦਿਤਿਆਂ ਵੀ ਬਹੁਤ ਗ਼ਲਤੀਆਂ ਦਰੁੱਸਤ ਹੋ ਸਕਦੀਆਂ ਹਨ, ਨਹੀਂ ਤਾਂ ਕੀਰਤਨ ਸਮੇਂ ਗੁਟਕੇ ਹੀ ਅੱਗੇ ਰੱਖ ਕੇ ਸ਼ੁਧ ਪੜ੍ਹਨ ਦਾ ਜਤਨ ਕਰਨ ।

ਸੰਮੂਹ ਸੰਗਤਾਂ ਅਤੇ ਰਾਗੀ ਸਜਣਾਂ ਲਈ ਇਹ ਸਮਝੱਣਾ ਵੀ ਜ਼ਰੂਰੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਬਾਈ ਵਾਰਾਂ ਵਿਚੋਂ ਸਿਰਫ਼ "ਆਸਾ ਦੀ ਵਾਰ" ਦਾ ਹੀ ਰੋਜ਼ਾਨਾ ਕੀਰਤਨ ਕਿਉਂ ਕੀਤਾ ਜਾਂਦਾ ਹੈ ? ਅਤੇ ਸਾਜ਼ ਬੰਦ ਕਰਕੇ ਉਚੇਚੇ ਤੋਰ ਤੇ ਪਉੜੀ ਦੁਬਾਰਾ ਕਿਉਂ ਪੜ੍ਹੀ ਜਾਂਦੀ ਹੈ ?

ਕੁੱਝ ਚਿਰ ਹੋਇਆ ਇਕ ਸੱਜਣ ਨੇ ਕਿਹਾ ਸੀ ਕਿ 'ਸਵੇਰੇ ਆਸਾ ਰਾਗ ਦਾ ਸਮਾਂ ਹੋਣ ਕਰਕੇ "ਆਸਾ ਦੀ ਵਾਰ" ਲਾਈ ਜਾਂਦੀ ਹੈ', ਪ੍ਰੰਤੂ ਇਹ ਕਥਨ ਸੰਤੋਖ ਜਨਕ (ਤਸੱਲੀ ਬਖਸ਼) ਨਹੀਂ, ਕਿਉਂਕਿ ਪਹਿਲਾਂ ਤਾਂ ਰਾਗ ਆਸਾ ਮੇਘ ਰਾਗ ਦੀ ਰਾਗਨੀ ਹੈ । ਦੂਜਾ ਹਰਿ ਇਕ ਰਾਗੀ ਆਸਾ ਦੀ ਵਾਰ ਅਰੰਭਣ ਸਮੇਂ ਸਭ ਤੋਂ ਪਹਿਲਾਂ ਭੈਰੋ ਰਾਗ ਗਾਉਂਦਾ ਹੈ । ਉਪਰੰਤ ਟੋਡੀ, ਆਸਾ, ਭੈਰਵੀ, ਪਹਾੜੀ ਆਦਿਕ ਕਈ ਰਾਗ ਗਾਏ ਜਾਂਦੇ ਹਨ ।

ਇਕ, ਚੰਗੀ ਸੂਝ-ਬੂਝ ਵਾਲੇ ਰਾਗੀ ਸਿੰਘ ਜੀ ਕੀਰਤਨ ਸਮੇਂ ਵਿਆਖਿਆ ਕਰਦਿਆਂ ਇਹ ਦਲੀਲ ਦਿੰਦੇ ਸਨ ਕਿ ਆਸਾ ਦੀ ਵਾਰ ਨੂੰ, ਆਦਿ ਗੁਰੂ ਜੀ ਦੀ ਬਾਣੀ ਹੋਣ ਕਰਕੇ ਨਿਤਾਪ੍ਰਤਿ ਗਾਇਣ ਦੀ ਮਹੱਤਤਾ ਦਿਤੀ ਗਈ ਹੈ ।

ਇਹ ਦਲੀਲ ਵੀ ਗੁਰਬਾਣੀ ਰੂਪ ਕਸੱਵਟੀ ਉਤੇ ਪੂਰੀ ਨਹੀਂ ਉਤਰਦੀ ਕਾਰਣ ਇਹ ਕਿ '**ਇਕਾ ਬਾਣੀ ਇਕ ਗੁਰੁ**' ਮਹਾਂਵਾਕ ਅਨੁਸਾਰ ਦਸੋਂ ਪਾਤਸ਼ਾਹ ਗੁਰੂ ਨਾਨਕ ਰੂਪ ਹੀ ਹਨ, ਜਿਵੇਂ ਕਿ ਹਰ ਮਹਲੇ ਵਿਚ ਉਚਰੀ ਬਾਣੀ

ਨਾਲ ਕਵਿ ਸੰਕੇਤੀ ਪੱਦ '**ਨਾਨਕ**' ਹੀ ਆਉਂਦਾ ਹੈ, ਕਿਤੇ ਵੀ 'ਕਹੈ ਅੰਗਦ' ਜਾਂ 'ਪ੍ਰਣਵੈ ਅਮਰਦਾਸ' ਅਥਵਾ 'ਬਿਨਵੰਤ ਰਾਮਦਾਸ' ਆਦਿਕ ਨਹੀਂ ਲਿਖਿਆ।

ਜੇ ਦੁਰਜਨ, ਤੋਸ਼ ਨਿਆਇ ਅਨੁਸਾਰ ਥੋੜੇ ਚਿਰ ਲਈ ਮੰਨ ਵੀ ਲਿਆ ਜਾਵੇ ਕਿ ਆਸਾ ਦੀ ਵਾਰ **ਆਦਿ ਗੁਰੂ** ਦੀ ਬਾਣੀ ਹੋਣ ਕਰਕੇ ਰੋਜ਼ਾਨਾ ਲਾਈ ਜਾਂਦੀ ਹੈ ਤਾਂ ਆਦਿ ਗੁਰੂ ਜੀ ਦੀਆਂ ਮਾਝ ਅਤੇ ਮਲਾਰ ਰਾਗ ਦੀਆਂ ਦੋ ਹੋਰ ਵਾਰਾਂ ਵੀ ਹਨ, ਫਿਰ ਉਹ ਕਿਉਂ ਨਹੀਂ ਲਾਈਆਂ ਜਾਂਦੀਆਂ।

ਦਰ ਹਕੀਕਤ ਆਸਾ ਦੀ ਵਾਰ ਦਾ ਰੋਜ਼ਾਨਾ ਕੀਰਤਨ ਕਰਨ ਦਾ ਮੁੱਖ ਪ੍ਰਯੋਜਨ ਇਸੇ ਵਾਰ ਦਾ ਸਿਰਲੇਖ ਅਤੇ ਵਿਚਲੇ ਸਲੋਕਾਂ ਦੇ ਭਾਵ ਅਰਥ ਸਮਝਣ ਨਾਲ ਆਪਣੇ ਆਪ ਹੀ ਸਪਸ਼ਟ ਹੋ ਜਾਂਦਾ ਹੈ : ਜਿਸਦਾ ਸੰਖੇਪ ਵੇਰਵਾ ਹੇਠ ਲਿਖੇ ਅਨੁਸਾਰ ਹੈ।

ਸਾਡੇ ਦੇਸ਼ ਵਿਚ ਬਹੁਤ ਸਮੇਂ ਤੋਂ ਸੁਆਰਥੀ ਬ੍ਰਾਹਮਣਾਂ ਦੇ ਪ੍ਰਚਾਰ ਅਧੀਨ ਵਹਿਮ ਪ੍ਰਸਤੀ ਇਥੋਂ ਤਕ ਪਸਰੀ ਹੋਈ ਹੈ ਜੋ ਲੋਕੀ ਅੱਗ, ਪਾਣੀ, ਪੱਥਰ ਪਿੱਪਲ, ਜੰਡ, ਸੂਰਜ, ਚੰਨ ਆਦਿਕਾਂ ਨੂੰ ਵੀ ਸੁਖ-ਦੁਖ ਦੇ ਜ਼ਿਮੇਂਵਾਰ ਸਮਝ ਕੇ ਪੂਜਦੇ ਹਨ ਅਤੇ ਵੱਡ ਵਡੇਰਿਆਂ ਦੇ ਸਾਂਗ ਬਨਾ ਕੇ 'ਵਾਇਨ ਚੇਲੇ ਨਚਨਿ ਗੁਰ' ਵਾਕ ਅਨੁਸਾਰ ਬਾਜ਼ਾਰਾਂ ਵਿਚ ਨਚਾਉਣ ਵਾਲੀਆਂ ਰਾਸਾਂ ਨੂੰ ਵੀ ਮੁਕਤੀ ਦਾ ਸਾਧਨ ਸਮਝਦੇ ਹਨ।

ਭੁਖਿਆਂ ਰਹਿਣ, ਨੰਗਿਆਂ ਫਿਰਨ, ਜੂਠਾਂ ਖਾਣ ਅਤੇ ਮੜ੍ਹੀਆ ਮਸਾਣ ਦੀ ਸੁਆਹ ਮੱਲਣ ਵਿਚ ਵੀ ਮੁਕਤੀ ਮੰਨਦੇ ਹਨ।

ਸੂਤਕ ਪਾਤਕ, ਸੁੱਚ, ਭਿੱਟ ਅਤੇ ਸ਼ਰਾਧਾਂ ਆਦਿਕ ਤਥਾ ਜਾਤੀ ਅਭਿਮਾਨ ਦੀ ਜਿਲ੍ਹਣ ਵਿਚੋਂ ਤਾਂ ਨਿਕਲਣਾ ਹੀ ਨਹੀਂ ਚਾਹੁੰਦੇ।

ਇਤਿਆਦਕ ਅਨੇਕਾਂ ਹੀ ਤਰੁਟੀਆਂ (ਜੋ ਕਿ ਕਿਸੇ ਨਾ ਕਿਸੇ ਰੂਪ ਵਿਚ ਭਾਵ ਸੰਗ੍ਰਾਂਦਾਂ, ਚੌਦਸਾਂ, ਮਸਿਆਂ ਆਦਿਕਾਂ ਦੀ ਸ਼ਕਲ ਵਿਚ ਪ੍ਰਪੱਕ ਹੋ ਚੁਕੀਆਂ ਹਨ) ਦਾ ਗੁਰੂ ਨਾਨਕ ਦੇਵ ਜੀ ਨੇ ਅਡੋ-ਅੱਡ ਸਮਿਆਂ ਵਿਚ ਰਚੇ ਗਏ ਸ਼ਲੋਕਾਂ ਰਾਹੀਂ ਦ੍ਰਿਸ਼ ਦਰਸਾਉਣ ਦੇ ਨਾਲ ਨਾਲ ਗੁਰਮੁਖਾਂ ਵਾਲਾ ਗਾਡੀ ਰਾਹ ਵੀ ਦਰਸਾਇਆ ਹੈ ਉਹ ਚੋਣਵੇ ਸ਼ਲੋਕ ਗੁਰੂ ਅਰਜਨ ਦੇਵ ਜੀ ਨੇ ਆਸਾ ਦੀ ਵਾਰ ਵਾਲੀਆਂ ਪਉੜੀਆਂ ਨਾਲ ਪ੍ਰਮਾਣ ਰੂਪ ਦਰਜ ਕਰਕੇ ਰੋਜ਼ਾਨਾ ਆਸਾ ਦੀ ਵਾਰ ਦੇ ਕੀਰਤਨ ਕਰਨ ਦੀ ਮਰਯਾਦਾ ਕਾਇਮ ਕੀਤੀ ਤਾਂ ਕਿ ਗੁਰੂ ਨਿੰ

ਦੀ ਸਿਫ਼ਤ ਸਲਾਹ ਦੇ ਨਾਲ ੨ ਉਪ੍ਰੋਕਤ ਵਹਿਮਾਂ, ਭਰਮਾਂ ਤੋਂ ਵੀ ਬੱਚਣ ਲਈ ਇਨ੍ਹਾਂ ਸ਼ਲੋਕਾਂ ਰਾਹੀਂ ਰੋਜ਼ਾਨਾ ਹੀ ਚਿਤਾਵਨੀ ਰੂਪੀ ਠੋਕਰ ਲਗਦੀ ਰਹੇ ।

## ਪਉੜੀ ਸਬੰਧੀ

ਦੁਬਾਰਾ ਪਉੜੀ ਪੜ੍ਹਨ ਦੀ ਪ੍ਰੇਰਣਾ ਇਕ ਤਾਂ ਆਸਾ ਦੀ ਵਾਰ ਦੇ ਸਿਰਲੇਖ ਰਾਹੀਂ ਮਿਲਦੀ ਹੈ ਜਿਸ ਵਿਚ ਲਿਖਿਆ ਹੈ ਕਿ 'ਸਲੋਕ ਭੀ ਮਹਲੇ ਪਹਲੇ ਕੇ ਲਿਖੇ' ਜਿਸ ਤੋਂ ਸੁਤੇ ਹੀ ਸਿੱਧ ਹੁੰਦਾ ਹੈ ਕਿ ਆਸਾ ਦੀ ਵਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਤੋਂ ਪਹਿਲਾਂ ਸਲੋਕਾਂ ਤੋਂ ਬਿਨਾਂ ਨਿਰੋਲ ਪਉੜੀਆਂ ਹੀ ਸਨ, ਪ੍ਰੰਤੂ ਸਾਧਾਰਣ ਸੂਝ ਵਾਲੀਆਂ ਸੰਗਤਾਂ ਨੂੰ ਇਹ ਗਯਾਤ ਨਹੀਂ ਹੁੰਦੀ ਜਿਸ ਕਰਕੇ ਉਹਨਾਂ ਨੂੰ ਦਰਸਾਉਣ ਅਤੇ ਪਉੜੀ ਦੇ ਭਾਵ ਅਰਥ ਵਲ ਉਚੇਚਾ ਧਿਆਨ ਦੇਣ ਲਈ ਦੁਬਾਰਾ ਪਉੜੀ ਪੜ੍ਹਨ ਦੀ ਅਵਸ਼ੱਕਤਾ ਹੁੰਦੀ ਹੈ ।

ਦੂਜਾ ਕੀਰਤਨ ਸਮੇਂ ਪਉੜੀ ਪੜ੍ਹਨ ਲਗਿਆਂ ਪਖਾਵਜੀ ਵੱਲੋਂ ਆਮ ਤੋਰ ਤੇ ਤਬਲੇ ਉਤੇ ਜ਼ੋਰ ੨ ਦੇ ਖੁਲੇ ਹੱਥ ਮਾਰਣ ਨਾਲ ਬਹੁਤੀ ਆਵਾਜ਼ ਹੋਣ ਤੋਂ ਪਉੜੀ ਦੀ ਸਮਝ ਥੋੜਿਆਂ ਨੂੰ ਹੀ ਆਉਂਦੀ ਹੈ। ਜਿਸ ਕਰਕੇ ਉਨ੍ਹਾਂ ਨੂੰ ਸਮਝਾਉਣ ਹਿੱਤ ਪਉੜੀ ਦੁਬਾਰਾ ਪੜ੍ਹਨ ਦੀ ਲੋੜ ਹੁੰਦੀ ਹੈ ।

ਤੀਜਾ ਆਮ ਤੋਰ ਤੇ ਕੀਰਤਨ ਸਮੇਂ ਰਾਗ ਤਾਰ ਪਉੜੀ ਤੋਂ ਪਿਛੋ ਹੀ ਬਦਲਿਆ ਜਾਂਦਾ ਹੈ, ਪਰ ਹਰ ਇਕ ਰਾਗੀ ਰਾਗ ਵਿਦਿਆ ਵਿਚ ਨਿਪੁੰਨ ਨਹੀਂ ਹੁੰਦਾ ਜੋ ਝੱਟ ਪੱਟ ਰਾਗ ਤਾਰ ਬਦਲ ਲਵੇ, ਇਸ ਲਈ ਪਖਾਵਜੀ ਵੱਲੋਂ ਪਉੜੀ ਪੜ੍ਹਨ ਸਮੇਂ ਰਾਗੀ ਸੁਰ ਤਾਲ ਬਦਲਣ ਅਤੇ ਸ਼ਬਦ ਲਈ ਤਿਆਰੀ ਕਰ ਲੈਂਦਾ ਹੈ ।

ਅੱਜ ਕੱਲ ਕਈ ਸੱਜਣ ਪਉੜੀ ਸ਼ੁਧ ਪੜ੍ਹ ਕੇ ਸਮਝਾਉਣ ਥਾਵੇਂ ਉਲਟਾ ਪੋਸਤੀਆਂ ਵਾਂਗੂ ਇਕ ਦੋ ਤੁਕਾਂ ਤਾਂ ਅਧਭਿੱਤੀਆਂ ਜਿਹੀਆਂ ਮੂੰਹ ਵਿਚ ਹੀ ਗੁਣ ਗੁਣ ਕਰ ਛੱਡਦੇ ਹਨ, ਜਦੋਂ ਸਮਝ ਆਉਣ ਲਗੇ ਉਸ ਵੇਲੇ ਰਾਗੀ ਸੱਜਣ ਵਾਜਾ ਵਜਾਉਣ ਲੱਗ ਪੈਂਦੇ ਹਨ ।

ਕਈ ਵਾਰੀ ਵੇਖਣ ਵਿਚ ਇਹ ਆਉਂਦਾ ਹੈ ਕਿ ਬਹੁਤ ਵੇਰੀ ਮਨਮਰਜ਼ੀ ਅਨੁਸਾਰ ਕਈ ੨ ਪਉੜੀਆਂ ਪੜ੍ਹਨੋਂ ਹੀ ਛੱਡ ਦਿੰਦੇ ਹਨ ।

(ਨੋਟ) :—ਆਸਾ ਦੀ ਵਾਰ ਸਬੰਧੀ ਜਾਣਕਾਰੀ ਹਿੱਤ ਸਾਰਾ ਵਿਸਥਾਰ ਦਿੱਤਾ ਜਾਵੇ ਤਾਂ ਇਕ ਵੱਖਰੀ ਪੁਸਤਕ ਲਿਖੀ ਜਾ ਸਕਦੀ ਹੈ ।

ੴ ਸਤਿਗੁਰ ਪ੍ਰਸਾਦਿ

# ਗੁਰੂ ਨਾਨਕ ਬਾਣੀ ਅਤੇ ਕੱਚੀ ਬਾਣੀ

ਬਹੁਤ ਵਾਰੀ ਵੇਖਿਆ ਹੈ ਕਿ ਸਾਧਾਰਨ ਸੂਝ ਵਾਲਿਆਂ ਤੋਂ ਬਿਨਾਂ ਕਈ ਚੰਗੇ ਭਲੇ, ਮੰਨੇ ਪ੍ਰਮੰਨੇ ਰਾਗੀ ਪ੍ਰਚਾਰਕ ਵੀ ਮੂੰਹ ਚੜ੍ਹੀਆਂ ਕੱਚੀਆਂ ਬਾਣੀਆਂ ਦੇ ਪ੍ਰਮਾਣਾਂ ਰਾਹੀਂ ਆਪਣੀ ਵਿਆਖਿਆ ਦੀ ਪ੍ਰੋੜਤਾ ਕਰਦੇ ਹਨ, ਜਿਵੇਂ ਕਿ :—

ਕਬੀਰਾ ਤੇਰੀ ਝੋਂਪੜੀ ਗਲ ਕਟਿਉਂ ਕੇ ਪਾਸ ।
ਕਰਨਗੇ ਸੋ ਭਰਨਗੇ ਤੁਮ ਕਿਉਂ ਭਏ ਉਦਾਸ ।

ਬਲਕਿ ਕਈ ਸੱਜਣ ਆਪਣੇ ਆਪ ਨੂੰ ਵੈਸ਼ਨਵ ਸਦਾਉਣ ਵਾਲੇ ਤਾਂ ਇਥੋਂ ਤੱਕ ਵੀ ਅਪੜ ਜਾਂਦੇ ਹਨ, ਕਿ :—

ਉਨ ਹਲਾਲ ਉਨ ਝਟਕਾ ਕੀਨੋ ਦਇਆ ਦੋਹਾਂ ਤੇ ਭਾਗੀ ।
ਕਹਿ ਕਬੀਰ ਸੁਨਹੁ ਰੇ ਸੰਤਹੁ ਆਗ ਦੁਹਾਂ ਘਰ ਲਾਗੀ ।

ਹਾਲਾਂਕਿ ਇਹ ਦੋਵੇਂ ਸਲੋਕ ਕਬੀਰ ਜੀ ਕ੍ਰਿਤ ਨਹੀਂ, ਤੇ ਨਾ ਹੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ ਹਨ ਅਤੇ ਗੁਰਮਤਿ ਸਿਧਾਂਤਾਂ ਨਾਲ ਮੇਲ ਵੀ ਨਹੀਂ ਖਾਂਦੇ, ਸਗੋਂ ਗੁਰ–ਆਸ਼ਿਆਂ ਦੇ ਬਹੁਤ ਹੀ ਉਲਟ ਹਨ ।

ਤਿਵੇਂ ਹੀ ਗੁਰੂ ਨਾਨਕ ਸਾਹਿਬ ਦੇ ਨਾਂ ਹੇਠ ਕਈ ਕੱਚੀਆਂ ਬਾਣੀਆਂ ਅਤੇ ਅਨੇਕਾਂ ਹੀ ਸ਼ਬਦ ਪ੍ਰਚਲਤ ਹਨ, ਜਿਵੇਂ ਕਿ :—

ਰਤਨ ਮਾਲਾ : ਜੋ ਕਈ ਹੱਥ ਲਿਖਤੀ ਬੀੜਾਂ ਵਿਚ ਲਿੱਖੀ ਹੈ ।

ਨਸੀਅਤ ਨਾਮਾ : ਜੋ ਜਨਮ ਸਾਖੀ ਭਾਈ ਬਾਲੇ ਵਾਲੀ ਅਤੇ ਅਨੇਕਾਂ ਹੀ ਗੁਟ–ਕਿਆਂ ਵਿਚ ਲਿਖਿਆ ਹੈ ।

ਪੈਤੀਸ ਅੱਖਰੀ : ਜੋ ਕੱਥਾ ਪੂਰਨਮਾਸ਼ੀ ਤੇ ਹੋਰ ਕਈ ਹੱਥ ਲਿਖਤ ਪੋਥੀਆਂ ਅਤੇ ਗੁਟਕਿਆਂ ਵਿਚ ਦਰਜ ਹੈ ।

ਜਿਤ ਦਰ ਲਖ ਮੁਹੰਮਦਾ ਵਾਲਾ ਸ਼ਬਦ : ਜੋ ਭਾਈ **ਬੰਨੋ** ਜੀ ਵਾਲੀ ਬੀੜ ਅਤੇ ਕਈ ਸਾਖੀਆਂ ਵਿਚ ਮਿਲਦਾ ਹੈ ।

ਫਿਰ ਅਨੇਕਾਂ ਹੀ ਹੋਰ ਅਜੇਹੇ ਸ਼ਬਦ ਭਾਈ ਬਾਲੇ ਵਾਲੀ ਜਨਮ ਸਾਖੀ ਆਦਿਕ ਵਿਚ ਲਿਖੇ ਹੋਇ ਹਨ।

ਉਪ੍ਰੋਕਤ ਸਾਰੀਆਂ ਰਚਨਾਵਾਂ (ਭਾਵ) ਕੱਚੀਆਂ ਬਾਣੀਆਂ ਸੁਆਰਥੀਆਂ ਦੀਆਂ ਕ੍ਰਿਤੀਆਂ ਹਨ, ਜਿਨ੍ਹਾਂ ਵਿਚ ਕਵਿ ਸੰਕੇਤੀ 'ਨਾਨਕ' ਪਦ ਵੇਖ ਕੇ ਅਣਜਾਣ ਸ਼ਰਧਾਲੂ ਗੁਰਬਾਣੀ ਸਮਝਦੇ ਹਨ ।

[ਲੇਖਕ ਵੀ ਛੋਟੇ ਹੁੰਦਿਆਂ ਨਸੀਹਤ–ਨਾਮੇਂ ਅਤੇ ਪੈਂਤੀਸ ਅੱਖਰੀ ਨੂੰ ਗੁਰਬਾਣੀ ਸਮਝ ਕੇ ਕਿਤਨਾ ਹੀ ਸਮਾਂ ਆਪਣੇ ਨਿਤਨੇਮ ਵਿਚ ਪੜ੍ਹਦਾ ਰਿਹਾ ਹੈ।]

ਪਾਠਕਾਂ ਨੂੰ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਕਈ ਸੱਜਣਾਂ ਵੱਲੋਂ ਜਾਣ ਬੁਝ ਕੇ ਜਾਂ ਅਣਜਾਣ ਪਣੇ ਨਾਲ ਕਿਤੇ ਕਿਤੇ ਗੁਰਬਾਣੀ ਵਿਚ 'ਖ਼ਾਲਸ ਦੁੱਧ ਵਿਚ ਸਪਰੇਟੇ ਦੀ ਮਿਲਾਵਟ ਵਾਂਗੂ' ਕੱਚੀ ਬਾਣੀ ਦੀ ਮਿਲਾਵਟ ਕੀਤੀ ਹੋਈ ਹੈ ਜਿਵੇਂ ਕਿ :

ਜੇ ਹਉਂ ਭੂਲ ਵਿਗਾੜ ਹੋਂ ਨਾ ਕਰਿ ਮੈਲਾ ਚਿਤ ।
ਸਾਹਿਬ ਗੋਰਾ ਲੋੜੀਐ ਨਫ਼ਰ ਵਿਗਾੜੇ ਨਿਤ ।
ਨਫ਼ਰ ਭੀ ਐਸਾ ਚਾਹੀਏ ਸਾਹਿਬ ਰਖੇ ਚਿਤ ।
ਨਾਨਕ ਨਾਮੁ ਸਮ੍ਹਾਲ ਤੂੰ ਬਧਾ ਛੁਟਹਿੰ ਜਿਤ ।

ਇਸ ਰਚਨਾ ਵਿਚ 'ਸੂਹੀ ਮਹਲਾ ਪਹਿਲਾ' ਸਿਰਲੇਖ ਹੇਠ 'ਉਜਲ ਕੈਹਾ ਚਿਲਕਣਾ' ਵਾਲੇ ਸ਼ਬਦ ਦੀ ਅੰਤਲੀ ਤੁੱਕ ਗੁਰਬਾਣੀ ਭਾਵ ਖਾਲਸ ਦੁਧ ਹੈ ਜਿਸ ਵਿਚ ਉਤਲੀਆਂ ਤਿੰਨ ਪੰਗਤੀਆਂ ਸਪਰੇਟੇ ਵਾਂਗੂ ਕੱਚੀ ਬਾਣੀ ਦੀ ਮਿਲਾਵਟ ਹੈ ।

ਹੋਰ ਵੇਖੋ ਜੋ ਆਮ ਤੌਰ ਤੇ ਪ੍ਰਸ਼ਾਦਿ ਛੱਕਣ ਉਪਰੰਤ ਅਰਦਾਸ ਵਿਚ ਪੜ੍ਹਿਆ ਜਾਂਦਾ ਹੈ :– 'ਸਤੀ ਦੇ ਸੰਤੋਖੀ ਖਾਇ, ਨਾਨਕ ਦਰ ਦੀਦਾਰ ਸਮਾਇ ।' ਇਹ ਵੀ ਸ਼ੁਧ ਘੀ ਵਿਚ ਡਾਲਡੇ ਦੀ ਮਿਲਾਵਟ ਵਾਂਗੂ 'ਸਤੀ ਦੇ ਸੰਤੋਖੀ ਖਾਇ' ਡਾਲਡਾ ਭਾਵ, ਕੱਚੀ ਬਾਣੀ ਦੀ ਮਿਲਾਵਟ ਹੈ ਅਤੇ ਪਿਛਲੀ ਪੰਗਤੀ ਸ਼ੁਧ ਘੀ ਭਾਵ ਗੁਰਬਾਣੀ ਹੈ ਪ੍ਰੰਤੂ ਅਸਲ ਪਾਠ 'ਤਉ ਨਾਨਕ ਦਰ ਦੀਦਾਰ ਸਮਾਇ' ਹੈ ਜੋ 'ਰਾਮਕਲੀ ਦੀ ਵਾਰ' ਵਿਚ ਸਲੋਕ ਮਹੱਲਾ ਪਹਿਲਾ ਦੀ ਅੰਤਲੀ ਤੁੱਕ ਹੈ।

ਇਹ ਉਤਲੀਆਂ ਕੱਚੀਅਆਂ ਬਾਣੀਆਂ ਜੇ ਕਿਤੇ-ਕਿਤੇ ਗੁਰ ਆਸ਼ਿਆਂ ਨਾਲ ਮਿਲਦੀਆਂ ਜੁਲਦੀਆਂ ਵੀ ਹੋਣ ਤਾਂ ਇਹ ਮਤਲਬ ਨਹੀਂ ਕਿ ਗੁਰਬਾਣੀ ਸਮਝੀਆਂ ਜਾਣ ਕਿਉਂਕਿ ਗੁਰਬਾਣੀ ਉਹ ਹੀ ਕਹੀ ਜਾ ਸਕਦੀ ਹੈ ਜੋ ਗੁਰ

ਵਿਅਕਤੀ ਦੇ ਮੁਖੋਂ ਉੱਚਰੀ ਹੋਵੇ, ਇਸੇ ਲਈ ਗੁਰਗੱਦੀ ਬਿਰਾਜਮਾਨ ਹੋਣ ਤੋਂ ਪਹਿਲਾਂ ਕਿਸੇ ਗੁਰੂ ਨੇ ਵੀ 'ਨਾਨਕੁ' ਪਦ 'ਮੋਹਰ ਛਾਪ' ਦੇ ਰੂਪ ਵਿਚ ਬਾਣੀ ਨਹੀਂ ਉਚਾਰੀ।

ਉਪ੍ਰੋਕਤ ਕੱਚੀਆਂ ਬਾਣੀਆਂ ਆਮ ਤੌਰ ਤੇ ਗੁਰਗੱਦੀ ਦੀ ਲਾਲਸਾ ਰੱਖਣ ਵਾਲਿਆਂ ਵੱਲੋਂ ਜਦੋਂ ਤੋਂ ਰੱਚਣੀਆਂ ਆਰੰਭ ਹੋਈਆਂ ਤਦੋਂ ਤੋਂ ਹੀ ਤੀਜੇ ਪਾਤਸ਼ਾਹ ਨੇ 'ਸਤਿਗੁਰ ਬਿਨਾ ਹੋਰ ਕੱਚੀ ਹੈ ਬਾਣੀ' ਮਹਾਂਵਾਕ ਦੁਆਰਾ ਸੰਗਤਾਂ ਨੂੰ ਸੁਚੇਤਿ ਕਰ ਦਿੱਤਾ ਸੀ, ਬਲਕਿ 'ਕਹਿੰਦੇ ਕੱਚੇ ਸੁਣਦੇ ਕਚੇ ਕਚੀ ਆਖਿ ਵਖਾਣੀ' ਵਾਲੀ ਪੰਗਤੀ ਰਾਹੀਂ ਤਾੜਨਾ ਕਰਕੇ ਕੱਚੀ ਬਾਣੀ ਪੜ੍ਹਨ ਤੋਂ ਵਰਜ ਦਿੱਛਾ ਸੀ।

ਇਹ ਠੀਕ ਹੈ ਕਿ ਕੱਚੀਆਂ ਬਾਣੀਆਂ ਦਾ ਆਰੰਭ ਗੁਰੂ ਅਮਰਦਾਸ ਜੀ ਦੇ ਸਮਕਾਲੀਆਂ ਵੱਲੋਂ ਹੋਇਆ ਪਰ ਆਪ ਜੀ ਦੇ ਜੋਤੀ ਜੋਤਿ ਸਮਾਵਣ ਤੋਂ ਪਿਛੋਂ ਵੀ ਇਹ ਇਹ ਸਿਲਸਿਲਾ ਬਹੁਤ ਚਿਰ ਜਾਰੀ ਰਿਹਾ, ਜਿਸ ਵਿਚ ਸੋਢੀ ਮਿਹਰਵਾਨ ਦਾ ਹੱਥ ਸਭ ਤੋਂ ਵਧੇਰੇ ਸੀ।

ਕੋਈ ਪੁੱਛੇ ਕਿ ਸੱਚੀ ਅਤੇ ਕੱਚੀ ਬਾਣੀ ਦਾ ਨਿਖੇੜਾ ਕਿਵੇਂ ਹੋਵੇ ਤਾਂ ਕਿਸੇ ਵਿਸਥਾਰ ਦੀ ਲੋੜ ਨਹੀਂ, ਕਿਉਂਕਿ ਤ੍ਰਿਕਾਲਗ ਗੁਰੂ ਨਾਨਕ ਦੇਵ ਜੀ ਨੇ ਨਿਰੋਲ ਗੁਰਬਾਣੀ ਨੂੰ ਅਲੱਗ ਰਖਣ ਦਾ ਮੁੱਢ ਉਦੋਂ ਤੋਂ ਹੀ ਬੰਨ੍ਹ ਦਿੱਤਾ ਸੀ ਜਦੋਂ ਆਪਣੀ ਅਤੇ ਭਗਤ ਬਾਣੀ ਦੀ ਸੈਂਚੀ ਗੁਰੂ ਅੰਗਦ ਜੀ ਦੇ ਹਵਾਲੇ ਕੀਤੀ ਸੀ।

ਮੁਕਦੀ ਗੱਲ ਇਹ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਬਾਣੀ ਸਾਰੀ ਦੀ ਸਾਰੀ ਸੱਚੀ ਅਤੇ ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਕੱਚੀ ਬਾਣੀ ਹੈ।

ਇਹ ਤਾਂ ਅਨਜਾਣ ਵੀ ਸੋਚ ਸਕਦਾ ਹੈ ਕਿ ਉਤੇ ਲਿਖੀਆਂ ਬਾਣੀਆਂ ਆਦਿ ਗੁਰੂ ਕ੍ਰਿਤ ਹੁੰਦੀਆਂ ਤਾਂ ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਵਿਚ ਹਰ ਸੂਰਤਿ ਸੰਪਾਦਨ ਕਰ ਦਿੰਦੇ।

## ਸੱਚੀ ਬਾਣੀ

ਗੁਰਬਾਣੀ ਦੇ ਖੋਜੀ ਤੇ ਇਤਿਹਾਸਕ ਸੂੱਝ ਵਾਲੇ ਵਿਦਵਾਨ ਚੰਗੀ ਤਰ੍ਹਾਂ ਜਾਣਦੇ ਹਨ ਕਿ ਗੁਰੂ ਨਾਨਕ ਦੇਵ ਜੀ ਜਗਤ ਕਲਿਆਣ ਹਿੱਤ ਉਚਰੀ ਆਪਣੀ ਬਾਣੀ, ਅਤੇ ਦੇਸ ਰਟਨ ਸਮੇਂ ਭਗਤਾਂ ਦੀਆਂ ਬਾਣੀਆਂ ਜੋ ਆਪਣੇ ਆਸ਼ੇ ਅਨੁਸਾਰ ਅਨੁਕੂਲ ਅਨੁਭਵ ਕਰਕੇ ਉਨ੍ਹਾਂ ਦੇ ਸੇਵਕਾਂ ਕੋਲੋਂ ਲਿੱਖ ਲਿਆਉਂਦੇ

ਸਨ, ਉਸਨੂੰ ਇਕ ਕਿਤਾਬ [ਪੋਥੀ] ਦੇ ਰੂਪ ਵਿਚ ਸਦੀਵ ਆਪਣੇ ਕੋਲ ਹੀ ਰੱਖਦੇ ਸਨ, ਜਿਸ ਦਾ ਪ੍ਰਤੱਖ ਸਬੂਤ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਵਿਚੋਂ ਇਹ ਮਿਲਦਾ ਹੈ ਕਿ :—

ਫਿਰ ਬਾਬਾ ਮੱਕੇ ਗਿਆ ਨੀਲ ਰੂਪ ਧਾਰੇ ਬਨਵਾਰੀ ।
ਆਸਾ ਹੱਥ, **ਕਿਤਾਬ ਕੱਛ** ਕੂਜਾ ਬਾਂਗ ਮੁਸੱਲਾ ਧਾਰੀ ।

ਸਿੱਧ ਹੋਇਆ ਕਿ ਮੱਕੇ ਜਾਣ ਵੇਲੇ ਵੀ ਗੁਰਬਾਣੀ ਵਾਲੀ **ਕਿਤਾਬ** ਗੁਰੂ ਜੀ ਦੀ ਕੱਛ ਵਿਚ ਸੀ । ਉਪ੍ਰੰਤ :—

ਪੁੱਛਨ ਗੱਲ ਈਮਾਨ ਦੀ ਕਾਜੀ ਮੁੱਲਾਂ ਇਕੱਠੇ ਹੋਈ ।
'ਪੁਛਨ' ਫੋਲ **ਕਿਤਾਬ** ਨੂੰ, ਹਿੰਦੂ ਵੱਡਾ ਕਿ ਮੁਸਲਮਾਨੋਈ ।

ਭਾਵ, ਕਾਜ਼ੀ ਤੇ ਮਲਵਾਣਿਆਂ ਇਕੱਠੇ ਹੋ ਕੇ ਪੁੱਛਿਆ ਕਿ [ਨਾਨਕ] ਤੂੰ ਵੀ ਆਪਣੀ ਕਿਤਾਬ ਫੋਲ ਕੇ ਦਸ......ਜਿਸ ਤੋਂ ਹੋਰ ਵੀ ਵਧੇਰੇ ਸਪਸ਼ਟ ਹੋ ਗਿਆ ਕਿ ਗੁਰਬਾਣੀ ਵਾਲੀ ਕਿਤਾਬ ਉਸ ਵੇਲੇ ਵੀ ਆਪ ਜੀ ਦੇ ਕੋਲ ਸੀ ।

ਗੁਰੂ ਨਾਨਕ ਸਾਹਿਬ ਨੇ ਜੋਤੀ ਜੋਤਿ ਸਮਾਵਨ ਤੋਂ ਪੰਜ ਦਿਨ ਪਹਿਲਾਂ ['ਗੁਰਪੁਰਬ ਨਿਰਣੈ' ਅਨੁਸਾਰ ਤਿੰਨ ਮਹੀਨੇ ਬਾਰ੍ਹਾਂ ਦਿਨ ਪਹਿਲਾਂ] ਅੱਸੂ ਸੁਦੀ ਪੰਚਮੀ ਸੰਮਤਿ ੧੫੯੬ ਨੂੰ ਕਰਤਾਪੁਰ [ਰਾਵੀ] ਵਿਚ ਲਹਿਣਾ ਜੀ ਨੂੰ ਗੁਰਗੱਦੀ ਅਰਪਣ ਵੇਲੇ ਉਪ੍ਰੋਕਤੇ ਗੁਰਬਾਣੀ ਵਾਲੀ ਕਿਤਾਬ [ਪੋਥੀ] ਵੀ ਭਗਤ ਬਾਣੀ ਸਮੇਤ ਨਾਲ ਹੀ ਸੌਂਪ ਦਿੱਤੀ, ਕਿਉਂਕਿ ਜਿਸ ਸਿੱਖੀ ਦੀ ਵਾਗਡੋਰ ਜਿਸ ਦੇ ਹੱਥ ਦਿੱਤੀ ਸੀ, ਉਸ ਸਿੱਖ-ਮੱਤ ਦੇ ਪ੍ਰਚਾਰ ਲਈ ਗੁਰਬਾਣੀ ਵੀ ਉਸੇ ਨੂੰ ਹੀ ਦੇਣੀ ਬਣਦੀ ਸੀ ।

ਗੁਰੂ ਅੰਗਦ ਜੀ ਨੇ ਸੱਚ-ਖੰਡ ਨਿਵਾਸ ਸਮੇਂ ਚੇਤ ਸੁਦੀ ਚੋਥ ਸੰਮਤਿ ੧੬੦੯ ਵਾਲੇ ਦਿਨ ਖਡੂਰ ਸਾਹਿਬ ਵਿਚ ਆਪਣੇ ਉਚਰੇ ੬੨ ਸਲੋਕਾਂ ਸਹਿਤ ਸਾਰੀ ਬਾਣੀ ਗੁਰਗੱਦੀ ਦੇ ਨਾਲ ਗੁਰੂ ਅਮਰਦਾਸ ਜੀ ਨੂੰ ਬਖ਼ਸ਼ੀ ।

ਤੀਜੇ ਪਾਤਸ਼ਾਹ ਨੇ ਪ੍ਰਲੋਕ ਗਮਨ ਸਮੇਂ ਭਾਦੋਂ ਸੁਦੀ ਤ੍ਰੌਦਸ਼ੀ ['ਗੁਰਪੁਰਬ ਨਿਰਣੈ' ਅਨੁਸਾਰ ਪੂਰਨਮਾਸ਼ੀ] ੧੬੩੧ ਨੂੰ ਗੋਇੰਦਵਾਲ ਵਿਚ ਆਪਣੀ ਰਚੀ ਬਾਣੀ ਸਮੇਤ ਅਮੁਲੜੀ ਦਾਤਿ ਗੁਰਗੱਦੀ ਬਿਰਾਜਮਾਨ ਕਰਨ ਲਗਿਆਂ ਗੁਰੂ ਰਾਮਦਾਸ ਜੀ ਨੂੰ ਬਖ਼ਸ਼ਸ਼ ਕੀਤੀ ।

ਚੌਥੇ ਗੁਰਦੇਵ ਨੇ ਭਾਦੋਂ ਸੁਦੀ ਤੀਜ ੧੬੩੮ ਨੂੰ ਗੋਇੰਦਵਾਲ ਵਿਚ ਦੇਵਪੁਰੀ ਪਧਾਰਨ ਸਮੇਂ 'ਗੁਰ ਅਰਜਨੁ ਪ੍ਰਤੱਖ ਹਰਿ' ਨੂੰ ਗੁਰਗੱਦੀ ਸੰਜੁਗਤ

ਆਪਣੀ ਰਚੀ ਗੁਰਬਾਣੀ ਸਮੇਤ ਸਾਰੀ ਬਾਣੀ ਦੁਆਰਾ ਨਿਵਾਜਿਆ, ਜਿਸ ਅਲੌਕਿਕ ਦਾਤ ਸਬੰਧੀ ਪੰਜਵੀਂ ਪਾਤਸ਼ਾਹੀ ਨੇ ਕਿਹਾ ਸੀ :—

ਪਿਊ ਦਾਦੇ ਕਾ ਖੋਲਿ ਡਿਠਾ ਖਜਾਨਾ ।
ਤਾ ਮੇਰੈ ਮਨਿ ਭਇਆ ਨਿਧਾਨਾ ।

ਫਿਰ ਸੰਮਤਿ ੧੬੩੮ ਤੋਂ ਲਗ ੧੬੬੦ ਤੱਕ ਬਾਈ ਸਾਲਾਂ ਵਿਚ ਯੋਗ ਸਮਿਆਂ ਦੀ ਪ੍ਰਾਪਤੀ ਅਨੁਸਾਰ ਬਾਣੀ ਦੇ ਬੋਹਿਥੇ ਨੇ ੨੨੨੦ ਸ਼ਬਦਾਂ ਦੇ ਲਗ-ਪਗ ਆਪਣੀ ਬਾਣੀ ਉਚਾਰ ਕੇ ਉਪ੍ਰੋਕਤ ਸੈਂਚੀਆਂ [ਪੋਥੀਆਂ] ਵਿਚ ਸ਼ਾਮਲ ਕੀਤੀ ।

ਉਪ੍ਰੰਤ ਰਾਮਕਲੀ ਰਾਗ ਵਿਚ 'ਸੁੰਦਰ' ਜੀ ਵਲੋਂ ਉਚਰੀ ਛੇ ਪਉੜੀਆਂ ਵਾਲੀ "**ਸਦੁ**" ਬਾਣੀ ਵੀ ਉਸੇ ਸੰਚੇ ਵਿੱਚ ਰੱਖੀ ਗਈ।

(ਨੋਟ) ਇਹ ਸੁੰਦਰ ਜੀ ਤੀਜੇ ਪਾਤਸ਼ਾਹ ਦੇ ਪੜਪੋਤੇ, ਮੋਹਰੀ ਜੀ ਦੇ ਪੋਤੇ, ਅਤੇ ਅਨੰਦ ਜੀ ਦੇ ਸਪੁੱਤਰ ਹੋਇ ਹਨ ।

ਫਿਰ ਬਲਵੰਡ ਅਤੇ ਸੱਤੇ ਡੂੰਮ ਵਲੋਂ ਰਾਮਕਲੀ ਵਿਚ ਆੱਖੀ ਹੋਈ ਅੱਠਾਂ ਪਉੜੀਆਂ ਵਾਲੀ ਵਾਰ ਨੂੰ ਵੀ ਉਪ੍ਰੋਕਤ ਬਾਣੀ ਭੰਡਾਰ ਵਿਚ ਹੀ ਸ਼ਾਮਲ ਹੋਣ ਦਾ ਮਾਣ ਪ੍ਰਾਪਤ ਹੋਇਆ ।

ਪੰਜਾਂ ਗੁਰਵਿਅਕਤੀਆਂ ਦੀ ਮਹਿਮਾਂ ਵਿਚ ਭੱਟਾਂ ਵੱਲੋਂ ਉਚਰੇ ੧੨੩ ਸਵੱਈਏ ਵੀ ਉਥੇ ਹੀ ਪ੍ਰਵਾਨੇ ਗਏ ।

ਪਾਠਕਾਂ ਦੀ ਗਿਆਤ ਹਿੱਤ ਭੱਟਾਂ ਸਬੰਧੀ ਸੰਖੇਪ ਮਾਤ੍ਰ ਜਾਣ ਪੱਛਾਣ ਇਹ ਹੈ ਕਿ ਬ੍ਰਹਮਣ ਜਾਤੀ ਵਿਚੋਂ ਭੱਟ ਸੋਗਯਾ ਵਾਲੇ ਗਿਆਰਾਂ ਭੱਟ ਮਹਾਂ ਵਿਦਵਾਨ ਬਲਕਿ ਆਪਣੇ ਆਪ ਨੂੰ ਵੇਦਾਂ ਦਾ ਅਵਤਾਰ ਕਹਾਉਣ ਵਾਲੇ ਆਪਣੀ ਕਲਿਆਣ ਹਿਤ ਕਿਸੇ ਪੂਰੇ ਗੁਰੂ ਦੀ ਭਾਲ ਵਿਚ ਅਨੇਕਾਂ ਹੀ ਸੰਤਾਂ, ਸਾਧੂਆਂ, ਤਪੀਆਂ, ਸਨਿਆਸੀ ਆਦਿਕਾਂ ਕੋਲੋਂ ਨਿਰਾਸ ਹੋ ਕੇ ਸੰਮਤ ੧੬੩੮ ਵਿਚ ਗੋਇੰਦਵਾਲ ਵਿਚ ਪੁੱਜੇ । ਪੰਚਮ-ਪਾਤਸ਼ਾਹ ਦੇ ਦਰਸ਼ਨ ਕਰਦੇ ਸਾਰ ਹੀ ਸੱਚਮੁੱਚ "ਗੁਰੂ ਮੁਖ ਦੇਖ ਗਰੂ ਸੁਖ ਪਾਇਓ" ਵਾਲੀ ਦਸ਼ਾ ਪ੍ਰਤੱਖ ਹੋ ਗਈ, ਠੰਡ ਪੈ ਗਈ, ਭਟਕਣਾਂ ਮੁੱਕ ਗਈ, ਗੁਰੂ ਜੋਗੇ ਹੀ ਹੋ ਗਏ, ਜਿਸ ਕਰਕੇ ਮਥੁਰਾ ਨਾਮੇ ਭਟ ਨੇ ਪਿਛਲੀ ਭਟਕਣਾਂ ਉਤੇ ਪਛਤਾਵਾ ਕਰਦਿਆਂ ਕਿਹਾ ਸੀ :

ਜਬ ਲਉ ਨਹੀਂ ਭਾਗ ਲਿਲਾਰ ਉਦੇ
ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥

ਕਲਿ ਘੋਰ ਸਮੁਦ੍ਰ ਮੈ ਬੂਡਤ ਥੇ
ਕਬਹੂ ਮਿਟਿ ਹੈ ਨਹੀਂ ਰੇ ਪਛੁਤਾਯਉ ॥
ਤਤੁ ਬਿਚਾਰੁ ਯਹੈ ਮਥੁਰਾ
ਜਗ ਤਾਰਨ ਕਉ ਅਵਤਾਰੁ ਬਨਾਯਉ ॥
ਜਪੵਉ ਜਿਨੑ ਅਰਜੁਨ ਦੇਵ ਗੁਰੂ
ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥

(ਪੰਨਾ ੧੪੦੯)

ਨੋਟ : ਸੰਤ ਭਗਵਾਨ ਸਿੰਘ ਜੀ ਨੇ ਭਗਤ ਬਾਣੀ ਸਟੀਕ ਵਿਚ ਭੱਟਾਂ ਦੀ ਗਿਣਤੀ ਸਤਾਰਹ ਲਿਖੀ ਹੈ। ਕਈ ਵਿਦਵਾਨ ੧੯ ਭੱਟ ਦੱਸਦੇ ਹਨ, ਪਰ ਗਹੁ ਨਾਲ ਸਵੱਯੀਏ ਪੜ੍ਹਨ ਅਤੇ ਵਿਚਲੇ ਅੰਕੜੇ ਵੇਖਿਆਂ-ਨਿਰਸੰਸੇ ਹੀ ੧੧ ਭੱਟ ਸਿੱਧ ਹੁੰਦੇ ਹਨ।

ਸਿੱਟਾ ਇਹ ਕਿ ਉਪ੍ਰੋਕਤ ਸਾਰੀ ਗੁਰਬਾਣੀ ਅਤੇ ਆਪਣੀ ਰਚਿਤ ਬਾਣੀ ਜੋ ਸੈਂਚੀਆਂ [ਪੋਥੀਆਂ] ਦੇ ਰੂਪ ਵਿਚ ਸਤਿਗੁਰੂ ਜੀ ਕੋਲ ਇਕੱਤ੍ਰ ਸੀ, ਉਸਨੂੰ ਜਗਤ ਉਧਾਰ ਹਿੱਤ ਕਰਤਾਰਪੁਰ [ਜਲੰਧਰ] ਵਾਲੀ ਆਦਿ ਬੀੜ ਵਿਚ ਲਿਖੇ ਅਨੁਸਾਰ ਪੋਥਾ ਸਾਹਿਬ [ਗੁਰੂ ਗ੍ਰੰਥ ਸਾਹਿਬ] ਦਾ ਰੂਪ ਦੇਕੇ ਕਲਜੁਗੀ ਜੀਵਾਂ ਉਤੇ ਮਹਾਨ ਉਪਕਾਰ ਕੀਤਾ,ਜਿਸਦਾ ਅਤੀ ਸੰਕੋਚਵਾਂ ਵੇਰਵਾ ਹੇਠ ਲਿਖੇ ਅਨੁਸਾਰ ਹੈ।

ਸਤਿਗੁਰੂ ਜੀ ਨੇ ਸਾਰੇ ਰੁਝੇਵੇਂ ਛੱਡਕੇ ਰਾਮਸਰ (ਅੰਮ੍ਰਿਤਸਰ) ਅਸਥਾਨ ਉਤੇ ਭਾਈ ਗੁਰਦਾਸ ਜੀ ਦੀ ਅਗਵਾਈ ਹੇਠ ਲਿਖਾਰੀਆਂ ਰਾਹੀਂ ਜੇਠ ਪਹਿਲੀ ਸੰਮਤ ੧੬੬੦ ਬਿਕ੍ਰਮੀ ਨੂੰ ਇਹ ਮਹਾਨ ਕੰਮ ਅਰੰਭਿਆ, ਜੋ ਪੂਰੇ ਪੰਦਰਾ ਮਹੀਨਿਆਂ ਪਿਛੋਂ ਭਾਦੋਂ ਵਦੀ ਅਮਾਵਾਸ ੧੬੬੧ ਵਿਚ ਸਿਰੇ ਚੜ੍ਹਿਆ ਅਤੇ ਭਾਦੋਂ ਸੁਦੀ ਏਕਮ ਵਾਲੇ ਦਿਨ ਸ੍ਰੀ ਹਰਮੰਦਰ ਸਾਹਿਬ ਵਿਚ ਪਹਿਲਾ ਪ੍ਰਕਾਸ਼ ਹੋਇਆ।

ਕੋਈ ਸ਼ੱਕ ਨਹੀਂ ਕਿ ਗੁਰਬਾਣੀ ਸੰਪਾਦਨ ਹਿੱਤ ਸਮਾਂ ਪੂਰਾ ਸਵਾ ਸਾਲ ਲੱਗ ਗਿਆ ਪਰ ਇਸ ਸੰਪਾਦਨਾ ਵਿਚ ਦੂਰਦਰਸ਼ੀ ਸੰਪਾਦਕ ਸਤਿਗੁਰੂ ਜੀ ਨੇ ਜੋ ਢੰਗ ਅਪਨਾਇਆ ਉਸਨੂੰ ਵੇਖਕੇ ਸੰਸਾਰ ਭਰ ਦੇ ਸੰਪਾਦਕਾਂ ਦੇ ਸਿਰ ਝੁੱਕ ਜਾਂਦੇ ਹਨ।

ਪਹਿਲਾਂ 'ਮੂਲ ਮੰਤ੍ਰ' ਹੀ ਵੇਖੋ ਜਿਸਦੇ ਚਾਰ ਸਰੂਪਾਂ ਰਾਹੀਂ ਗੁਰੂ ਗ੍ਰੰਥ ਸਾਹਿਬ ਵਿਚ ੫੬੭ ਵਾਰੀ ਮੰਗਲਾਚਰਨ ਕੀਤੇ ਹਨ ਯਥਾ :-

੩੩ ਵਾਰ ਪਹਿਲਾ ਸਰੂਪ, ਸੰਪੂਰਨ ਮੂਲ ਮੰਤ੍ਰ। '੧ੴ ਸਤਿਨਾਮੁ

ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥'

੮ ਵਾਰ ਦੂਜਾ ਸੰਖੇਪ ਸਰੂਪ, ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥'

੧ ਵਾਰ ਤੀਜਾ ਅਤੀ ਸੰਖੇਪ '੧ਓ ਸਤਿਨਾਮੁ ਗੁਰਪ੍ਰਸਾਦਿ ॥'

੫੨੪ ਵਾਰ ਚੌਥਾ ਸਰੂਪ, ਸੂਤ੍ਰ ਰੂਪ [ਅਤੀ ਸੰਕੋਚਵਾਂ,] '੧ਓ ਸਤਿਗੁਰ ਪ੍ਰਸਾਦਿ ।' ਵਿਦਵਾਨ ਸੋਚਣ ਕਿ ਇਹ ਮੰਗਲਾ ਚਰਨ ਸਾਨੂੰ ਕੀ ਕੀ ਜਾਣਕਾਰੀ ਦਿੰਦੇ ਹਨ ?

ਫਿਰ ਵੇਖੋ ਰਾਗਾਂ ਅੰਦਰ ਗੁਰ ਮਹਲਾਂ ਵੱਲੋਂ ਨੰਬਰਵਾਰ ਪਹਿਲਾਂ ਪਦਿਆਂ ਵਾਲੇ ਸ਼ਬਦ, ਉਪ੍ਰੰਤ ਅਸ਼ਟਪਦੀਆਂ, ਫਿਰ ਛੰਤ, ਪਿਛੋਂ ਸੁਤੰਤ੍ਰ ਬਾਣੀਆਂ, ਅਖੀਰ ਤੇ ਵਾਰਾਂ ਲਿਖ ਕੇ ਭਗਤਾਂ ਦੀਆਂ ਬਾਣੀਆਂ, ਜਿਨ੍ਹਾਂ ਵਿਚੋਂ ਕਬੀਰ ਜੀ ਦੀ ਬਾਣੀ ਨੂੰ ਪਹਿਲ ਦੇ ਕੇ ਦੂਜੇ ਨੰਬਰ ਤੇ ਨਾਮਦੇਵ ਜੀ, ਤੀਜੀ ਥਾਵੇਂ ਰਵਿਦਾਸ ਜੀ, ਫਿਰ ਬਾਕੀ ਭਗਤਾਂ ਦੇ ਫੁਟਕਲ ਸ਼ਬਦ ਵਿਦਮਾਨ ਕਰਨ ਦਾ ਕਿਤਨਾ ਪ੍ਰੀਸ਼ਰਮ ਹੈ ।

ਹੁਣ ਝਾਤ ਮਾਰੋ 'ਉਨ੍ਹਾਂ ਸ਼ਲੋਕਾ ਵੱਲ ਜੋ ਪੰਜ ਗੁਰ ਵਿਯਕਤੀਆਂ ਨੇ ਅਡੋ ਅੱਡ ਸਮਿਆਂ ਵਿਚ ਲਗਪੱਗ ਹਜ਼ਾਰ ਤੋਂ ਵੀ ਵੱਧ ਉਚਾਰੇ ਸਨ, ਉਨ੍ਹਾਂ ਨੂੰ ਵਾਰਾਂ ਦੀਆਂ ਪਉੜੀਆਂ ਨਾਲ ਪ੍ਰਮਾਣ ਦੇ ਰੂਪ ਵਿਚ ਘਟੋ ਘੱਟ ਦੋ ਸ਼ਲੋਕ ਅਤੇ ਵੱਧ ਤੋਂ ਵੱਧ ੫ ਜਾਂ ੬ ਸ਼ਲੋਕ ਇਕ ਪਉੜੀ ਨਾਲ ਵਿਦਮਾਨ ਕਰਕੇ ਬਾਕੀ ਦੇ ੧੫੨ ਸ਼ਲੋਕ 'ਵਾਰਾਂ ਤੋਂ ਵਧੀਕ', ਸਿਰਲੇਖ ਹੇਠ ਲਿਖੇ, ਜਿਨ੍ਹਾਂ ਨੂੰ ਮੁੱਖ ਰੱਖ ਕੇ ਵਿਦਵਾਨਾਂ ਤੇ ਉਚੇਚੇ ਤੌਰ ਰਾਗੀਆਂ ਨੇ ਸੋਚਣਾ ਹੈ ਕਿ ਕੱਥਾ ਕੀਰਤਨ ਸਮੇਂ ਇਹ ਸ਼ਲੋਕ ਸਾਨੂੰ ਕੀ ਕੀ ਅਗਵਾਈ ਦਿੰਦੇ ਹਨ ?

ਸਭ ਤੋਂ ਵਧੇਰੇ ਇਸ ਜਾਣਕਾਰੀ ਦੀ ਲੋੜ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਦਿ ਤੋਂ ਲੈਕੇ "ਨਾਨਕ ਨਾਮੁ ਮਿਲੈ ਤਾਂ ਜੀਵਾ ਤਨੁ ਮਨੁ ਥੀਵੈ ਹਰਿਆ" ਅੰਤ ਤੱਕ ਸਾਰੀ ਗੁਰਬਾਣੀ ਦੀ ਲਿਖਾਈ ਵਿਆਕਰਣਕ ਰੂਪ ਵਿਚ ਕਰਾਈ ਹੈ । ਜਿਸ ਦੇ ਸਮਝਣ ਨਾਲ ਅਰਥਾਂ ਦੇ ਅਨਰਥ ਅਤੇ ਇਕ ਤੋਂ ਬਹੁਤੇ ਅਰਥ ਕਰਨ ਦੀ ਸੰਭਾਵਨਾ ਹੀ ਨਹੀਂ ਰਹਿੰਦੀ ਜਿਵੇਂ ਕਿ ਆਮ ਤੌਰ ਤੇ ਇਕ ਇਕ ਸ਼ਬਦ ਦੇ ਤਿੰਨ ਤਿੰਨ ਸਰੂਪ ਦਰਸਾਏ ਹਨ :–

ਗੁਰ, ਗੁਰਿ, ਗੁਰੁ, ਭਾਵ ਰਾਰਾ ਅੱਖਰ ਮੁਕਤਾ—ਗੁਰ, ਰਾਰੇ ਨਾਲ ਸਿਹਾਰੀ —ਗੁਰਿ, ਰਾਰੇ ਨਾਲ ਔਂਕੜ–ਗੁਰੁ ਇਤਿਆਦਕ ।

ਕਿਤੇ ਕਿਤੇ ਇਕ ਇਕ ਅੱਖਰ ਨਾਲ ਦੋ ਦੋ ਲਗਾਂ, ਜਿਵੇਂ ਭੁਗਵੈ ਲੋਚਾਨੀ ਗੋਪਾਲ, ਆਦਿਕ ਸ਼ਬਦ ਅਖੰਡ ਪਾਠੀਆਂ ਵਾਸਤੇ ਸੋਚਣ ਵਾਲੇ ਹਨ।

ਹੁਣ ਅੰਕੜਿਆਂ ਵੱਲ ਧਿਆਨ ਮਾਰੋ ਤੇ ਗਹੁ ਨਾਲ ਵੇਖੋ ਨਾਲ ਹੀ ਆਦਿ ਬੀੜ ਵਿੱਚਲੀ ਇਕ ਚਿਤਾਵਨੀ ਕਿ ਬਾਬੇ ਕੇ ਕੁਲਪੱਤ੍ਰੇ ੭੭੪ ਫਿਰ ਸ਼ਬਦਾਂ ਦੇ ਸਿਰਲੇਖ ਅੰਕੜੇ, ਸ਼ਬਦਾਂ ਦੇ ਵਿਚਲੇ ਅੰਕੜੇ, ਤੱਥਾ ਸ਼ਬਦਾਂ ਦੇ ਅੰਤਲੇ ਅੰਕੜੇ ਫਿਰ ਟੋਟਲੀ ਜੋੜਾਂ ਦੇ ਅੰਕੜੇ ਜਿਨ੍ਹਾਂ ਤੋਂ ਸਹਿਜ ਹੀ ਵਿਹ ਅਨੁਮਾਨ ਲੱਗ ਸਕਦਾ ਹੈ ਕਿ ਇਤਨਾ ਪ੍ਰੀਸ਼ਰਮ ਦੂਰ ਅੰਦੇਸ਼ ਸੰਪਾਦਕ ਸਤਿਗੁਰੂ ਜੀ ਨੇ ਇਸ ਦੂਰ ਅੰਦੇਸ਼ੀ ਨੂੰ ਮੁੱਖ ਰੱਖ ਕੇ ਕੀਤਾ ਹੈ ਕਿ ਇਸ ਸੱਚੇ ਸੁੱਚੇ ਭੰਡਾਰ ਵਿਚ ਕਿਸੇ ਨੂੰ ਕੱਚੀ ਬਾਣੀ ਦੀ ਮਿਲਾਵਟ ਲਈ ਰੱਤਾ ਭਰ ਵੀ ਗੁੰਜਾਇਸ਼ ਨਾ ਮਿਲੇ।

ਨੋਟ : ਜੇ ਮਹਾਨਭਵੀ ਤ੍ਰਿਕਾਲਗ ਗੁਰੂ ਜੀ ਵੱਲੋਂ ਉਪ੍ਰੋਕਤ ਅੰਕੜਿਆਂ ਅਤੇ ਬਾਬੇ ਕੇ ਕੁਲਪਤ੍ਰੇ ਵਾਲਾ ਢੰਗ ਨਾ ਵਰਤਿਆ ਜਾਂਦਾ ਤਾਂ ਕੱਚੀਆਂ ਬਾਣੀਆਂ ਰਚਨ ਵਾਲਿਆਂ ਵੱਲੋਂ ਰੱਬ ਜਾਣੇ ਕਿਤਨੀ ਕੁ ਕੱਚੀ ਬਾਣੀ ਦੀ ਸੱਚੀ ਬਾਣੀ ਵਿਚ ਮਿਲਾਵਟ ਹੋ ਗਈ ਹੁੰਦੀ ।

ੴ ਸਤਿਗੁਰ ਪ੍ਰਸਾਦਿ ॥

# ਵਾਰਾਂ ਅਤੇ ਢਾਢੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਇਕੱਤੀ ਰਾਗਾਂ ਵਿਚੋਂ ਸਤਾਰਾਂ ਰਾਗਾਂ ਦੀਆਂ ਵਾਰਾਂ ਹਨ, ਜਿਨ੍ਹਾਂ ਦੀ ਗਿਣਤੀ ੨੨ ਹੈ। ਕਿਉਂਕਿ ਰਾਗ ਗਉੜੀ ਦੀਆਂ ਦੋ ਵਾਰਾਂ ਅਤੇ ਦੋ ਹੀ ਗੂਜਰੀ ਰਾਗ ਦੀਆਂ ਤੱਥਾ ਤਿੰਨ ਰਾਮਕਲੀ ਪੁਨਾ ਦੋ ਵਾਰਾਂ ਮਾਰੂ ਦੀਆਂ ਹੋਣ ਕਰਕੇ ਪੰਜ ਵਾਰਾਂ ਵੱਧ... ।

ਉਪ੍ਰੋਕਤ ਬਾਈ ਵਾਰਾਂ ਵਿਚੋਂ ਨੌਂ ਵਾਰਾਂ ਧੁਨਾਂ ਸਹਿਤ ਹਨ, ਜਿਨ੍ਹਾਂ ਦੀ ਚਿਤਾਵਨੀ ਹਰ ਇਕ ਵਾਰ ਦੇ ਆਰੰਭ ਵਿਚ ਕਰਾਈ ਗਈ ਹੈ। ਜਿਵੇਂ ਕਿ 'ਚੰਦਰਹੜਾ ਸੋਹੀਆ' ਅਤੇ 'ਟੁੰਡੇ ਅਸਰਾਜੇ ਕੀ ਧੁਨੀ' ਆਦਿਕ ਤੋਂ ਸਪਸ਼ਟ ਹੈ। ਉਸ ਵੇਲੇ ਭਾਵੇਂ ਹੋਰ ਵੀ ਬੇਅੰਤ ਵਾਰਾਂ ਪ੍ਰਚਲਤ ਸਨ, ਪਰ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀਆਂ ਸੂਚਨਾਵਾਂ ਅਨੁਸਾਰ ਨੌਂ ਵਾਰਾਂ ਪ੍ਰਸਿੱਧ ਸਨ।

ਵਾਰਾਂ ਨੂੰ ਢੱਾਢੀ ਲੋਕ ਢੱਡ ਸਾਰੰਗੀ ਨਾਲ ਗਾ ਕੇ ਆਪਣਾ ਨਿਰਬਾਹ ਕਰਦੇ ਸਨ! ਭਾਵ, ਵਾਰਾਂ ਗਾਉਣੀਆਂ ਹੀ ਉਨ੍ਹਾਂ ਦੀ ਉਪਜੀਵਕਾ ਦਾ ਸਾਧਨ ਸੀ। ਪ੍ਰੰਤੂ ਗੁਰੂ ਘਰ ਵਿਚ "ਸਤਿਗੁਰੂ ਬਾਝਹੁ ਹੋਰ ਕਚੀ ਹੈ ਬਾਣੀ" ਗੁਰ ਵਾਕ ਅਨੁਸਾਰ ਕੱਚੀ ਬਾਣੀ ਪੜਨੀ ਵਿਵਰਜਤ ਹੈ। ਬਲਕਿ "ਬਾਣੀ ਤ ਕਚੀ ਸਤਿਗੁਰ ਬਾਝਹੁ ਹੋਰ ਕੱਚੀ ਬਾਣੀ" ਵਾਲੀ ਪੰਗਤੀ ਦੁਆਰਾ 'ਥੂਨੀ ਖਨਨ ਨਯਾਇ' ਅਨੁਸਾਰ ਕੱਚੀ ਬਾਣੀ ਤੋਂ ਉੱਚੇਚਾ ਦੁਬਾਰਾ ਵਰਜਿਆ ਹੈ।

ਇੱਥੇ ਹੀ ਬੱਸ ਨਹੀਂ " ਕਹਿੰਦੇ ਕਚੇ ਸੁਣਦੇ ਕਚੇ ਕਚੀ ਆਖ ਵਖਾਣੀ" ਤੁੱਕ ਰਾਹੀਂ ਹੋਰ ਵੀ ਵਧੇਰੇ ਤਾੜਨਾ ਕੀਤੀ ਹੈ।

ਹਾਂ ਚੰਦਰਹੜਾ, ਸੋਹੀਆ ਆਦਿਕ ਵਾਲੀਆਂ ਧੁਨਾਂ [ਤਰਜ਼ਾਂ] ਨੂੰ ਗੁਰਬਾਣੀ ਵਿੱਚ ਵਰਤਣ ਦੀ ਖੁੱਲੀ ਆਗਿਆ ਦਿੱਤੀ ਹੈ। ਬਲਕਿ ਉਨ੍ਹਾਂ ਹੀ ਵਾਰਾਂ ਦੀਆਂ ਵਰਣਕ, ਮਾਤ੍ਰਕ ਪਉੜੀਆਂ ਦੇ ਤੋਲ [ਵਜ਼ਨ] ਨੂੰ ਮੁੱਖ ਰੱਖ ਕੇ ਗੁਰੂ ਸਾਹਿਬਾਨ ਨੇ ਧੁਨਾ ਵਾਲੀਆਂ ਗੁਰਬਾਣੀ ਰੂਪ ਵਾਰਾਂ ਰੱਚੀਆਂ ਸਨ।

ਵਾਰਾਂ ਦੀ ਰਚਨਾ ਕੇਵਲ ਪਉੜੀਆਂ ਦੇ ਰੂਪ ਵਿਚ ਹੀ ਹੁੰਦੀ ਹੈ, ਜਿਵੇਂ ਕਿ ਭਾਈ ਗੁਰਦਾਸ ਜੀ ਦੀਆਂ ਸਾਰੀਆਂ ਦੀਆਂ ਸਾਰੀਆਂ ਵਾਰਾਂ ਸਿਰਫ਼ ਪਉੜੀਆਂ ਅਤੇ ਬਲਵੰਡ ਸੱਤੇ ਦੀ ਵਾਰ ਵੀ ਕਵਲ ਅੱਠ ਪਉੜੀਆਂ ਹੀ ਹਨ।

ਹੋਰ ਸਬੂਤ ਇਹ ਕਿ ਗੁਰਬਾਣੀ ਰੂਪ ਵਾਰਾਂ ਵਿਚ ਪਉੜੀਆਂ ਨਾਲ ਮਹਲਾ ਪਹਿਲਾ ਜਾਂ ਦੂਜਾ ਤੀਜਾ ਆਦਿਕ ਕਿਤੇ ਵੀ ਨਹੀਂ ਲਿਖਿਆ, ਕਿਉਂਕਿ ਮਹਲਿਆਂ ਦੀਆਂ ਸੂਚਨਾਵਾਂ ਵਾਰਾਂ ਦੇ ਆਰੰਭ ਵਿਚ ਹੀ ਕਰਾ ਦਿੱਤੀਆਂ ਹਨ। ਜਿਸ ਤੋਂ ਹੋਰ ਵੀ ਵਧੇਰੇ ਸਪਸ਼ਟ ਹੁੰਦਾ ਹੈ ਕਿ ਵਾਰਾਂ ਦੀ ਰਚਨਾ ਨਿਰੋਲ ਪਉੜੀਆਂ ਵਿਚ ਹੀ ਹੁੰਦੀ ਹੈ।

ਇਕ ਹੋਰ ਪ੍ਰਤੱਖ ਸਬੂਤ ਇਹ ਹੈ ਕਿ ਜਿਥੇ ਜਿਥੇ ਵਾਰ ਵਿਚ ਪੰਚਮ ਗੁਰਦੇਵ ਨੇ ਆਪਣੇ ਵਲੋਂ ਨਵੀਂ ਪਉੜੀ ਪਾਈ ਹੈ ਉਥੇ ਉਚੇਚੇ ਤੌਰ ਤੇ "ਪਉੜੀ ਨਵੀਂ ਮਹਲਾ ਪ" ਲਿਖ ਕੇ ਸੂਚਨਾ ਕਰਾ ਦਿੱਤੀ ਹੈ।

ਆਸਾ ਦੀ ਵਾਰ ਦੇ ਸਿਰਲੇਖ ਵਿਚ ਗੁਰੂ ਅਰਜੁਨ ਦੇਵ ਨੇ ਇਹ ਲਿਖਵਾ ਕੇ ਕਿ "ਸਲੋਕ ਭੀ ਮਹਲੇ ਪਹਿਲੇ ਕੇ ਲਿਖੇ" ਉਚੇਚੀ ਸੂਚਨਾ ਇਹ ਦਿੱਤੀ ਹੈ ਕਿ ਇਸ ਤੋਂ ਪਹਿਲਾਂ ਆਸਾ ਦੀ ਵਾਰ ਕੇਵਲ ਚਵ੍ਹੀ ਪਉੜੀਆਂ ਹੀ ਸਨ।

ਹੋ ਸਕਦਾ ਹੈ ਕਿ ਪੰਚਮ ਗੁਰੂ ਨੇ ਬਸੰਤ ਦੀ ਵਾਰ ਦੀਆਂ ਕੁਲ ਤਿੰਨ ਹੀ ਪਉੜੀਆਂ ਇਸੇ ਲਈ ਉਚਾਰਿਆਂ ਹੋਣ ਕਿ ਸਿਰਫ਼ ਨਮੂਨਾ ਹੀ ਦਰਸਾਇਆ ਜਾਵੇ।

ਨੋਟ :—ਕਿ ਵਾਰਾਂ ਦੀ ਰਚਨਾ ਨਿਰੋਲ ਪਉੜੀਆਂ ਵਿਚ ਹੀ ਹੁੰਦੀ ਹੈ ਕੁੱਝ ਵਾਰਾਂ ਪੰਜਵੇਂ ਗੁਰੂ ਜੀ ਨੇ ਸਲੋਕਾਂ ਸਮੇਤ ਵੀ ਉਚਾਰੀਆਂ ਹਨ, ਜਿਵੇਂ ਕਿ ਜੈਤਸਰੀ ਦੀ ਵਾਰ ਤੋਂ ਪ੍ਰਤੱਖ ਹੈ।

ਢਾਢੀ ਲੋਕ ਵਾਰਾਂ ਗਾਉਣ ਲੱਗਿਆਂ ਪਉੜੀਆਂ ਵਿਚਾਲੇ ਪ੍ਰਮਾਣਾਂ ਦੇ ਰੂਪ ਵਿਚ ਜੋ ਅਲਾਪ ਕਰਦੇ ਸਨ, ਉਸ ਰਚਨਾ ਨੂੰ ਉਨ੍ਹਾਂ ਦੀ ਬੋਲੀ ਵਿਚ ਦੋਹੜੇ ਜਾਂ ਟੱਪੇ ਆਦਿਕ ਆਖਿਆ ਜਾਂਦਾ ਸੀ। ਪਰ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਸੰਪਾਦਨ ਸਮੇਂ ਅੱਡੋ ਅੱਡ ਸਮਿਆਂ ਵਿਚ ਗੁਰੂ ਵਿਅਕਤੀਆਂ ਵੱਲੋਂ ਉਚਰੇ ਹੋਏ ਸਲੋਕਾਂ ਨੂੰ ਪਉੜੀਆਂ ਨਾਲ ਪ੍ਰਮਾਣਾਂ ਦੀ ਥਾਵੇਂ ਵਿਦਮਾਨ ਕੀਤਾ ਹੈ।

ਮੁੱਖ-ਪ੍ਰਯੋਜਨ ਇਹ ਹੈ ਕਿ ਗੁਰੂ ਸਾਹਿਬਾਂ ਨੇ ਚੰਦਰਹੜਾ, ਸੋਹੀਆ ਆਦਿਕਾਂ ਦੀਆਂ ਕੱਚੀਆਂ ਬਾਣੀਆਂ ਗਾਉਣ ਤੋਂ ਵਰਜ ਕੇ ਉਨ੍ਹਾਂ ਹੀ ਧੁਨਾਂ

ਉਤੇ ਰੱਚੀਆਂ ਵਾਰਾਂ ਵਿਚ ਗੁਰੂ ਨਿਰੰਕਾਰ ਦੀ ਸਿਫਤ ਸਾਲਾਹ ਆਪ ਕੀਤੀ ਅਤੇ ਸੰਗਤਾਂ ਨੂੰ ਤੱਥਾ ਉਚੇਚੇ ਤੋਰ ਤੇ ਢਾਂਢੀਆਂ ਨੂੰ ਵੀ ਵਾਰਾਂ ਗਾਉਣ ਦੀ ਪ੍ਰੇਰਨਾ ਕੀਤੀ ਹੈ ।

ਗੁਰਬਾਣੀ ਗਹੁ ਨਾਲ ਪੜ੍ਹਿਆਂ ਇਕ ਇਹ ਸਬੂਤ ਵੀ ਮਿਲਦਾ ਹੈ ਕਿ ਗੁਰੂ ਘਰ ਵਿਚ ਢਾਢੀ ਸੰਪ੍ਰਦਾ ਦਾ ਗੁਰਬਾਣੀ ਰੂਪ ਵਾਰਾਂ ਗਾਉਣ ਨਾਲ ਉੱਚੇਚਾ ਸਬੰਧ ਹੈ । ਕਿਉਂਕਿ ਢਾਂਢੀ ਸ਼ਬਦ ਬਹੁਲਤਾ ਨਾਲ ਵਾਰਾਂ ਵਿਚ ਹੀ ਆਇਆ ਹੈ ਅਤੇ ਗੁਰੂ ਸਾਹਿਬਾਂ ਨੇ ਵੀ ਵਾਹਿਗੁਰੂ ਦੀ ਹਜ਼ੂਰੀ ਵਿਚ ਆਪਣੇ ਆਪ ਨੂੰ ਢਾਂਢੀ ਰੂਪ ਵਿਚ ਹੀ ਪੇਸ਼ ਕਰਕੇ ਹੇਠ ਲਿਖੇ ਅਨੁਸਾਰ ਵਾਕ ਉਚਰੇ ਹਨ। ਜਿਵੇਂ ਕਿ "ਹੰਉ ਢਾਂਢੀ ਵੇਕਾਰ ਕਾਰੈ ਲਾਇਆ", "ਢਾਂਢੀ ਕਉ ਮਹਿਲ ਬੁਲਾਵੈ", "ਢਾਂਢੀ ਕਉ ਮੰਗਣ ਚਿਤ ਨਾ ਆਵੈ", "ਢਾਂਢੀ ਦਰ ਪ੍ਰਭ ਮੰਗਣਾ" ਆਦਿਕ ਅਨੇਕਾਂ ਵਾਕਾਂ ਤੋਂ ਸਪਸ਼ਟ ਹੈ ।

ਪਾਠਕਾਂ ਦੀ ਗਿਆਤ ਹਿੱਤ ਇਹ ਦੱਸਣਾ ਵੀ ਜੋਗ ਹੈ ਕਿ ਆਦਿ ਗੁਰੂ ਜੀ ਨੇ ਆਸਾ ਦੀ ਵਾਰ ਦੀ ਪਉੜੀ ਨਾਂਵੀਂ ਵਿਚ "ਢਾਂਢੀ" ਸ਼ਬਦ ਥਾਵੇਂ "ਢਾਢੀਕਾ" ਸ਼ਬਦ ਵਰਤਿਆ ਹੈ, ਜਿਸ ਦਾ ਅਰਥ ਇਹ ਕਿ (ਹੇ ਅਕਾਲ ਪੁਰਖ) ਹੰਉਂ [ਮੈਂ] ਨੀਵੀਂ ਜਾਤਿ ਦਾ "ਢਾਂਢੀ ਹਾਂ ।

[ਨੋਟ] ਕਈ ਸੱਜਣ ਇਹ ਪ੍ਰਚਾਰ ਕਰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਵਾਰਾਂ ਦੀਆਂ ਧੁਨਾਂ ਛੇਵੇਂ ਪਾਤਿਸ਼ਾਹ ਨੇ ਲਿਖਵਾਈਆਂ ਸਨ, ਪਰ ਇਹ ਕਥਨ ਉੱਕਾ ਹੀ ਨਿਰਮੂਲ ਹੈ ਜੋ ਕਿ ਵਾਰਾਂ ਦੇ ਸਿਰਲੇਖ ਗਹੁ ਨਾਲ ਵੇਖਿਆਂ ਇਹ ਭੁਲੇਖਾ ਆਪਣੇ ਆਪ ਹੀ ਦੂਰ ਹੋ ਜਾਂਦਾ ਹੈ ।

ਹਾਂ, ਪ੍ਰਮਾਣੀਕ ਇਤਿਹਾਸਕ ਸਬੂਤਾਂ ਰਾਹੀਂ ਇਹ ਜ਼ਰੂਰ ਮੰਨਣਾ ਪੈਂਦਾ ਹੈ ਕਿ ਗੁਰੂ ਹਰਿਗੋਬਿੰਦ ਪਾਤਿਸ਼ਾਹ ਢਾਂਢੀਆਂ ਤੋਂ ਉਚੇਚੇ ਤੋਰ ਤੇ ਵੱਡੇ ਉਤਸ਼ਾਹ ਨਾਲ ਵਾਰਾਂ ਸੁਣਦੇ ਸਨ ।

ਕਈ ਵਾਰ ਢਾਂਢੀ ਸੱਜਣ ਸਿੱਖ ਸਟੇਜ ਉੱਤੇ ਆਪ ਵੀ ਉਚੇਚੀ ਚਿਤ-ਉਣੀ ਕਰਾਉਂਦੇ ਹਨ ਕਿ ਛੇਵੇਂ ਪਾਤਿਸ਼ਾਹ ਢਾਂਢੀਆਂ ਤੋਂ ਵਡੇ ਪ੍ਰੇਮ ਨਾਲ ਵਾਰਾਂ ਸੁਣਦੇ ਸਨ। ਉੱਤੇ ਦਿੱਤੇ ਸਾਰੇ ਵਿਸਥਾਰ ਦਾ ਸਾਰਅੰਸ ਇਹ ਕਿ ਮੂਸੇ ਆਦਿਕਾਂ ਦੀਆਂ ਵਾਰਾਂ ਅਤੇ ਕੱਚੀਆਂ ਬਾਣੀਆਂ ਗਾਉਣ ਦੀ ਗੁਰੂ ਘਰ ਵਿਚ ਸਖ਼ਤ ਮਨਾਹੀ ਹੈ, ਪ੍ਰੰਤੂ ਉਨ੍ਹਾਂ ਵਾਰਾਂ ਦੀਆਂ ਧੁਨਾਂ [ਤਰਜ਼ਾਂ] ਉਤੇ ਗੁਰਬਾਣੀ ਰੂਪੀ ਵਾਰਾਂ ਗਾਉਣ ਦੀ ਖੁਲ੍ਹੀ ਆਗਿਆ ਹੈ। ਇਸੇ ਕਰਕੇ ਗੁਰੂ ਹਰਗੋਬਿੰਦ ਸਾਹਿਬ ਢਾਂਢੀਆਂ ਤੋਂ ਪ੍ਰੇਮ ਪਿਆਰ ਤੇ ਉਤਸ਼ਾਹ ਨਾਲ ਵਾਰਾਂ ਸੁਣਦੇ ਹਨ ।

ਕੋਈ ਪੁੱਛੇ ਕਿ ਗੁਰੂ ਜੀ ਕਿਹੜੀਆਂ ਵਾਰਾਂ ਸੁਣਦੇ ਸਨ ਤਾਂ ਯਥਾਰੱਥ ਉਤ੍ਰ ਇਹੋ ਹੀ ਦਿੱਤਾ ਜਾ ਸਕਦਾ ਹੈ ਕਿ ਆਪ ਗੁਰਬਾਣੀ ਵਿਚਲੀਆਂ ਵਾਰਾਂ ਹੀ ਸੁਣਦੇ ਸਨ, ਕਿਉਂਕਿ ਜਿਹੜੀਆਂ ਵਾਰਾਂ ਅਤੇ ਸ਼ਹੀਦੀਆ ਅੱਜ ਕੱਲ ਸਿਖ ਸਟੇਜਾਂ ਉਤੇ ਸੁਣਾਈਆਂ ਜਾਂਦੀਆਂ ਹਨ, ਉਨ੍ਹਾਂ ਦਾ ਮੁੱਢ ਤਾਂ ਛੱਟਮ ਗੁਰੂ ਜੀ ਦੇ ਜੋਤੀ ਜੋਤਿ ਸਮਾਵਨ ਤੋਂ ਵੀ ਲਗ ਭਗ ੩੦ ਸਾਲ ਪਿਛੋਂ ਬੱਝਾ ਸੀ, ਜਦੋਂ ਕਿ ਸੰਮਤਿ ੧੭੩੨ ਵਿਚ ਮਘਰ ਸੁਦੀ ਪੰਚਮੀ ਨੂੰ ਨਾਵੇਂ ਪਾਤਸ਼ਾਹ ਨੇ ਭਾਈ ਮਤੀਦਾਸ ਅਤੇ ਦਿਆਲਾ ਜੀ ਸਮੇਤ ਦਿੱਲੀ (ਚੌਂਕ ਚਾਂਦਨੀ) ਵਿੱਚ ਸ਼ਹਾਦੱਤ ਦਿੱਤੀ ਸੀ।

ਉਹ ਸੰਗਤਾਂ ਕਿੱਡੇ ਭਾਗਾਂ ਵਾਲੀਆਂ ਹੋਣਗੀਆਂ ਜਿਹੜੀਆਂ ਛੇਵੇਂ ਗੁਰਦੇਵ ਦੀ ਹਜ਼ੂਰੀ ਵਿਚ ਗੁਰਬਾਣੀ ਰੂਪੀ ਵਾਰਾਂ ਵਾਲੀ ਅਲੌਕਿਕ ਦਾਤਿ ਤੋਂ ਢੱਾਢੀਆਂ ਰਾਹੀਂ ਵਰੋਸਾਉਂਦੀਆਂ ਹੋਣਗੀਆਂ।

ਸ਼ੋਕ ! ਕਿ ਜਿਸ ਗੁਰਬਾਣੀ ਨੂੰ ਸਮਝਣ ਸਮਝਾਉਣ ਅਤੇ ਪਰਚਾਰਣ ਹਿੱਤ ਗੁਰੂ ਘਰ ਵਿਚ ਢਾਢੀ ਸੰਪ੍ਰਦਾ ਕਾਇਮ ਹੋਈ ਸੀ, ਅੱਜ ਉਸ ਦੇ ਉਲਟ ਇਹੋ ਜਿਹੇ ਸ਼ੋਕ-ਦਾਇਕ ਦ੍ਰਿਸ਼ ਅਖਾਂ ਅਗੇ ਆਉਂਦੇ ਹਨ ਜਿਨ੍ਹਾਂ ਦੀ ਮਿਸਾਲ ਕਿਤੇ ਵੀ ਨਹੀਂ ਮਿਲਦੀ। ਨਮੂਨੇ ਮਾਤ੍ਰ ਹੀ ਲਵੋ ਢੱਾਢੀ ਵੀਰ ਸਟੇਜ ਤੇ ਆ ਕੇ ਗੁਰਬਾਣੀ ਤਾਂ ਕੇਵਲ ਵਨਗੀ ਮਾਤ੍ਰ ਹੀ 'ਡੰਡੌਤ ਬੰਦਨ' ਜਾਂ 'ਤੇਰਾ ਕੀਤਾ ਜਾਤੋ ਨਾਹੀ' ਪਰ ਉਹ ਵੀ ਬਹੁਤ ਹੀ ਅਸ਼ੁੱਧ ਪੜ੍ਹ ਕੇ ਫਿਰ ਚਲ ਸੁ ਚਲ... ...ਜੋ ਮੂੰਹ ਆਵੇ ਅਸਤ-ਵਿਅਸਤ ਬੋਲੀ ਜਾਂਦੇ ਹਨ।

ਜਿਸਨੂੰ ਸੁਣ ਕੇ ਇੰਞ ਪ੍ਰਤੀਤ ਹੁੰਦਾ ਹੈ ਕਿ 'ਇਨ੍ਹਾਂ ਬੋਲਣ ਵਾਲਿਆਂ ਸੱਜਣਾਂ ਦਾ ਨਿਸ਼ਾਨਾ ਉਚੇਚੇ ਤੌਰ ਤੇ ਹਾਸ-ਰੱਸ ਭਰੇ ਚੁਟਕਲੇ ਸੁਣਾ ਕੇ ਮੁੰਡੇ ਕੁੜੀਆਂ ਨੂੰ ਹਸਾਉਣ ਦਾ ਹੀ ਹੈ। ਹਸਦਿਆਂ ਨੂੰ ਵੇਖ ਕੇ ਦੂਜਿਆਂ ਨੂੰ ਵੀ ਹਾਸਾ ਆ ਜਾਣਾ ਕੁਦਰਤੀ ਹੁੰਦਾ ਹੈ ਜਿਸ ਤੋਂ ਬੋਲਣ ਵਾਲੇ ਸੱਜਣ ਉਸ ਹਾਸੇ ਨੂੰ ਭਾਰੀ ਸਫਲਤਾ ਸਮਝ ਕੇ ਆਪਣੇ ਲੈਕਚੱਰ ਉਤੇ ਬਹੁਤ ਹੀ ਮਾਨ ਕਰਦੇ ਫੁੱਲੇ ਨਹੀਂ ਸਮਾਉਂਦੇ।

ਇਸ ਦੇ ਉਲਟ ਗੁਰਮਤਿ ਅਵਲੰਬੀ ਸੂਝਵਾਨ ਸਰੋਤੇ ਇਸ ਮਿਥਿਆਵਾਦ ਉਤੇ ਅਸਚਰਜ ਹੁੰਦੇ ਹਨ ਪਰ ਉਨ੍ਹਾਂ ਦੀ ਪੇਸ਼ ਨਹੀਂ ਜਾਂਦੀ।

ਵਿਦਵਾਨ ਹੈਰਾਨ ਹੁੰਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਗੁਰਬਾਣੀ ਬੋਧ ਦੀ ਅਣਹੋਂਦ ਕਾਰਣ ਕੀ ਹੋ ਰਿਹਾ ਹੈ। ਉਹ ਸੋਚਦੇ ਹਨ ਕਿ ਇਸ ਵੇਲੇ ਉਪਦੇਸ਼ਕ ਨੂੰ ਕਾਲ ਭੰਗ ਦੋਸ਼, ਸ਼ਬਦ ਭੰਗ ਦੋਸ਼, ਅਸ਼ਲੀਲ

ਦੋਸ਼, ਅਸੰਭਵ ਆਦਿਕ ਅਨੇਕਾਂ ਹੀ ਦੋਸ਼ਾਂ ਵਿਚੋਂ ਕਿਸੇ ਦੋਸ਼ ਦਾ ਵੀ ਖ਼ਿਆਲ ਨਹੀਂ । ਫਿਰ ਜਿਹੜੀ ਸ਼ਹੀਦੀ ਜਾਂ ਪ੍ਰਸੰਗ ਸ਼ੁਰੂ ਹੁੰਦਾ ਹੈ ਉਹ ਦੋ ਦੋ ਢਾਈ ੨ ਘੰਟੇ ਲਾ ਕੇ ਵੀ ਬਹੁਤ ਵੇਰੀ ਅਧਵਾਟੇ ਹੀ ਰਹਿ ਜਾਂਦਾ ਹੈ ।

ਉਪ੍ਰੋਕਤ ਕਥਨ ਤੋਂ ਪਾਠਕ ਇਹ ਅਨੁਮਾਨ ਵੀ ਨਾ ਲਾਉਣ ਕਿ ਸਾਰੇ ਹੀ ਢਾੱਢੀ ਜਾਂ ਪ੍ਰਚਾਰਕ ਅਨਜਾਣ ਜਾਂ ਦਸਖਤਾਂ ਥਾਵੇਂ ਅੰਗੂਠੇ ਹੀ ਲਾਉਣ ਵਾਲੇ ਹਨ । ਨਹੀਂ, ਢਾੱਢੀਆਂ ਪ੍ਰਚਾਰਕਾਂ ਵਿੱਚ ਚੰਗੀ ਸੂਝ ਬੂਝ ਨਾਲ ਗੁਰਬਾਣੀ ਸਮਝੱਣ ਸਮਝਾੱਉਣ ਵਾਲੇ ਅਤੇ ਇਤਿਹਾਸ ਦੇ ਖੋਜੀ ਵੀ ਹਨ ਜਿਨ੍ਹਾਂ ਉਤੇ ਸਿਖ ਪੰਥ ਨੂੰ ਬਹੁਤ ਮਾਣ ਹੈ ਪ੍ਰੰਤੂ ਬਹੁਤ ਥੋੜ ।

ਇਸ ਭੁਲੇਖੇ ਵਿਚ ਨਹੀਂ ਪੈਣਾ ਕਿ ਸ਼ਹੀਦੀਆਂ ਜਾਂ ਵਾਰਾਂ ਉੱਕਾ ਸੁਨਣੀਆਂ ਜਾਂ ਸੁਨਾਉਣੀਆਂ ਹੀ ਨਹੀਂ ਚਾਹੀਦੀਆਂ, ਸਗੋਂ ਦੇਸ਼ ਕੌਮ ਹਿੱਤ ਮਰ-ਮਿਟਣ ਵਾਲੇ ਸ਼ਹੀਦੀ ਪ੍ਰਵਾਨਿਆਂ ਦੇ ਇਤਹਾਸਕ ਕਾਰਨਾਮਿਆਂ ਤੋਂ ਮੁਨਕਰ ਹੋਣਾ ਕ੍ਰਿਤਘਨਤਾ [ਇਹਸਾਨਫ਼ਰਾਮੋਸ਼ੀ] ਅਤੇ ਚੜ੍ਹਦੀਆਂ ਕਲਾਂ ਥਾਵੇਂ ਢਹਿੰਦੀਆਂ ਕਲਾਂ ਦਾ ਕਾਰਣ ਹੁੰਦਾ ਹੈ ।

ਹਾਂ, ਸਟੇਜ ਉਤੇ ਆਉਣ ਵਾਲੇ ਲੈਕਚਰਾਰਾਂ ਦੇ ਲੈਕਚਰ, ਪ੍ਰਸੰਗ, ਗੁਰਬਾਣੀ ਆਸ਼ੇ ਅਨੁਸਾਰ ਅਤੇ ਇਤਿਹਾਸਕ ਖੋਜ ਪੜਤਾਲ ਉਤੇ ਅਧਾਰਤ ਹੋਣੇ ਚਾਹੀਦੇ ਹਨ ।

ਸੱਚ ਤਾਂ ਇਹ ਹੈ ਕਿ ਹਰ ਸਿਖ ਮਾਈ ਭਾਈ ਨੂੰ ਗੁਰਬਾਣੀ ਦੀ ਸੂਝ ਹੋਵੇ, ਪਰ ਸਟੇਜ਼ ਉਤੇ ਆਉਣ ਵਾਲਿਆਂ ਵਾਸਤੇ ਤਾਂ ਸਭ ਤੋਂ ਪਹਿਲਾਂ ਗੁਰਬਾਣੀ ਬੋਧ ਅਤੇ ਇਤਿਹਾਸਕ ਸੂਝ ਨਿਹਾਇਤ ਜ਼ਰੂਰੀ ਹੈ ਕਿਉਂਕਿ ਗੁਰੂ ਘਰ ਵਿਚ ਗੁਰਬਾਣੀ ਬੋਧ ਇਕ ਲਾਜ਼ਮੀ ਮਜ਼ਮੂਨ ਹੈ । ਇਸ ਤੋਂ ਪਿਛੋਂ ਅਖ਼ਤਿਆਰੀ ਮਜ਼ਮੂਨ ਵਾਂਗੂ ਭਾਵੇਂ ਕੋਈ ਗ੍ਰੰਥੀਪਣਾ ਕਰੇ, ਜਾਂ ਰਾਗ ਵਿਦਿਆ ਜਾਂ ਪਾਠ ਅਭਿਆਸ ਕਰਕੇ ਰਾਗੀ, ਪਾਠੀ ਬਣੇ, ਭਾਵੇਂ ਢਾੱਢੀ ਜਾਂ ਕਵੀਸ਼ਰੀ ਲਾਈਨ ਅਖ਼ਤਿਆਰ ਕਰੇ ।

ਅੰਤਮ ਬੇਨਤੀ ਇਹ ਕਿ ਕੁਰਬਾਨੀ ਅਤੇ ਸੂਰਬੀਰਤਾ ਵੱਲ ਪ੍ਰੇਰਨ ਵਾਸਤੇ ਜਿਥੇ ਸ਼ਹੀਦੀ ਕਾਰਨਾਮੇ ਤੇ ਬੀਰ ਰੱਸੀ ਵਾਰਾਂ ਜ਼ਰੂਰੀ ਹਨ ਉਥੇ ਆਤਮਕ ਸ਼ਕਤੀ ਅਤੇ ਯਥਾਰੱਥ ਗਿਆਨ ਹਿੱਤ ਗੁਰਬਾਣੀ ਰੂਪ ਵਾਰਾਂ ਸੁਨਣੀਆਂ ਸੁਣਾਉਣੀਆਂ ਉਸ ਤੋਂ ਵੀ ਜ਼ਰੂਰੀ ਹਨ ਜੋ ਕਿ ਮੀਰੀ ਪੀਰੀ ਦੇ ਮਾਲਕ ਉਤਸ਼ਾਹਤ ਹੋਕੇ ਢਾੱਢੀਆਂ ਤੋਂ ਸੁਣਦੇ ਸਨ ।

ਹੋ ਸਕਦਾ ਹੈ ਗੁਰਬਾਣੀ ਰੂਪੀ ਵਾਰਾਂ ਕੰਠ ਕਰਨ ਵਿਚ ਕੁਝ ਸਜੱਣਾਂ ਨੂੰ

ਕਠਨਾਈ ਭਾਸੇ "ਪਰ ਜਥੇ ਚਾਹ ਉਥੇ ਰਾਹ" ਵਾਲੀ ਕਹਾਵਤ ਵਾਂਗੂ ਉੱਦਮ ਅਗੇ ਹਰ ਕੰਮ ਸੁਗਮ [ਆਸਾਨ] ਹੋ ਜਾਂਦਾ ਹੈ। ਜਿਵੇਂ ਦੂਜੇ ਪ੍ਰਸੰਗ ਤੇ ਸ਼ਹੀਦੀਆਂ ਯਾਦ ਕੀਤੇ ਜਾਂਦੇ ਹਨ ਤਿਵੇਂ ਗੁਰਬਾਣੀ ਵੀ ਯਾਦ ਕੀਤਿਆਂ ਕੰਠ ਹੋ ਸਕਦੀ ਹੈ।

ਕੋਈ ਜ਼ਰੂਰੀ ਨਹੀਂ ਕਿ ਸਾਰੀਆਂ ਵਾਰਾਂ ਇਕਠੀਆਂ ਹੀ ਯਾਦ ਕੀਤੀਆਂ ਜਾਣ। ਜਿਹੜੀ ਵਾਰ ਕੰਠ ਕਰਨੀ ਹੋਵੇ ਉਸਨੂੰ ਗੁਰਬਾਣੀ ਦੀਆਂ ਸੈਂਚੀਆਂ ਵਿੱਚੋਂ ਥੋੜੇ ਥੋੜੇ ਹਿਸਿੱਆਂ ਵਿਚ ਹੱਥੀਂ ਲਿੱਖ ਕੇ ਪਕਾਇਆ ਜਾਵੇ ਤਾਂ ਬਹੁਤ ਛੇਤੀ ਕੰਠ ਹੋ ਸਕਦੀ ਹੈ। ਜੇ ਟੀਕੇ ਵੇਖ ਕੇ ਅਰਥ-ਬੋਧ ਕਰ ਲਿਆ ਜਾਵੇ ਤਾਂ ਹੋਰ ਵੀ ਛੇਤੀ ਕੰਮ ਸਰ ਸਕਦਾ ਹੈ। ਕਦੇ ਵਿਦਵਾਨਾਂ ਤੋਂ ਸਹਾਇਤਾ ਲਈ ਜਾਵੇ ਤਾਂ ਹੋਰ ਵੀ ਵਧੇਰੇ ਸਫ਼ਲਤਾ ਹੋ ਸਕਦੀ ਹੈ।

ਹੋ ਸਕਦਾ ਹੈ ਕਿ ਢਾਂਢੀ ਮਿਤ੍ਰ ਇਹ ਸੋਚੱਣ ਕਿ ਅੱਜ ਕਲ ਗੁਰਬਾਣੀ ਕੌਣ ਸੁਣਦਾ ਹੈ, ਪੇਂਡੂ ਲੋਕ ਤਾਂ ਮੋਟੇ ਮੋਟੇ ਪ੍ਰਸੰਗ ਅਤੇ ਚੁਟਕਲਿਆਂ ਤੋਂ ਬਿਨਾਂ ਹੋਰ ਕੁਝ ਸੁਨਣਾ ਹੀ ਨਹੀਂ ਚਾਹੁੰਦੇ ਅਤੇ ਸ਼ਹਿਰੀ ਝਬਕਾ ਵੀ ਹੁਣ ਇਤਨੀ ਬਰੀਕੀ ਪਸੰਦ ਨਹੀਂ ਕਰਦਾ।

ਕੋਈ ਸ਼ੱਕ ਨਹੀਂ ਕਿ ਆਮ ਲੋਗ ਢੱਡ-ਸਾਰੰਗੀ ਆਦਿਕ ਸਾਜ਼ਾਂ ਤੇ ਉਚੀਆਂ ਉਚੀਆਂ ਸੁਰਾਂ ਰਾਹੀਂ ਕੰਨ-ਰਸ ਮਾਣੱਣ ਦੇ ਸ਼ੌਕੀਨ ਹਨ, ਪਰ ਸਿਆਣੇ ਹਕੀਮ ਮਰੀਜ਼ ਦੀ ਮਰਜ਼ੀ ਨਹੀਂ ਵਰਤਦੇ, ਉਹ ਸਗੋਂ ਮਰਜ਼ ਦੇ ਮੁਤਾਬਕ ਦਵਾਈ ਦੇਂਦੇ ਹਨ।

ਮਲੂਮ ਹੋਵੇ ਕਿ ਇਸ ਵੇਲੇ ਗੁਰਬਾਣੀ ਦੁਆਰਾ ਆਤਮ-ਰਸ ਲੈਣ ਵਾਲੇ ਵੀ ਬਹੁਤ ਹਨ ਜੋ ਸ਼ਹਿਰਾਂ ਤੇ ਪਿੰਡਾਂ ਵਿਚ ਦੁਹੀਂ ਥਾਈਂ ਮਿਲਦੇ ਹਨ। ਜਦੋਂ ਉਨ੍ਹਾਂ ਨੂੰ ਢਾਡੀ ਵੀਰਾਂ ਕੋਲੋਂ ਢੱਡ-ਸਾਰੰਗੀ ਨਾਲ ਪੰਚਮ ਵਿਚ ਲਗੀਆਂ ਸੁਰਾਂ ਰਾਹੀਂ ਗੁਰਬਾਣੀ ਵਿਚਲੀਆਂ ਵਾਰਾਂ ਦੀ ਅਮੁੱਲੜੀ ਦਾਤਿ ਪ੍ਰਾਪਤ ਹੋਵੇਗੀ ਤਾਂ ਉਹ ਆਤਮ-ਰਸ ਮਾਣਦੇ ਹੋਏ ਝੂਮ ਝੂਮ ਕੇ ਕਹਿਣਗੇ–ਵਾਹ–ਭਾਈ–ਵਾਹ!

'ਭਗਤ ਤੇਰੈ ਮਨਿ ਭਾਂਵਦੇ, ਦਰਿ ਸੋਹਿਨ ਕੀਰਤਿ ਗਾਂਵਦੇ ॥'

( ਆਸਾ ਵਾਰ ਮ: ੧ )

ੴ ਸਤਿਗੁਰ ਪ੍ਰਸਾਦਿ ॥

## ਗੁਰੂ ਨਾਨਕ ਦੇਵ ਜੀ ਦਾ ਭਵਿਖਤ ਵਾਕ

# "ਹੋਰ ਭੀ ਉਠਸੀ ਮਰਦ ਕਾ ਚੇਲਾ"

ਇਹ ਭਵਿਖੱਯਤ ਵਾਕ ਭਾਵੇਂ ਪੂਰਨ ਹੋ ਚੁੱਕਾ ਹੈ, ਪਰ ਕੁੱਝ ਸਜੱਣਾਂ ਦੇ ਭੁਲੇਖਿਆਂ ਕਾਰਣ ਇਸ ਲੇਖ ਦੀ ਲੋੜ ਭਾਸੀ ਹੈ । ਕਈ ਸੱਜਣ ਤਾਂ ਮਰਦ ਕਾ ਚੇਲਾ ਗੁਰੂ ਗੋਬਿੰਦ ਸਿੰਘ ਜੀ ਸਮਝਦੇ ਹਨ ਤੇ ਕਈ ਬਾਬਾ ਬੰਦਾ ਸਿੰਘ ਜੀ ਦੱਸਦੇ ਹਨ । ਕੋਈ ਮਹਾਰਾਜਾ ਰਣਜੀਤ ਸਿੰਘ ਵੱਲ ਇਸ਼ਾਰਾ ਕਰਦਾ ਹੈ ਤੇ ਕਈਆਂ ਨੂੰ ਅਜੇ ਕਿਸੇ ਆਉਣ ਵਾਲੇ ਸੱਤਾਨਵੇਂ ਸੰਮਤ ਦਾ ਭੁਲੇਖਾ ਹੈ ।

ਉਤਲੇ ਭੁਲੇਖੇ ਤਾਂ ਕਿਤੇ ਰਹੇ, ਇਕ ਵੱਡਾ ਅਜੀਬ ਅਤੇ ਹਾਸੋਹੀਣਾ ਭੁਲੇਖਾ ਅੱਜ ਤੋਂ ਕੋਈ ਪੰਜ ਕੁ ਸਾਲ ਪਹਿਲਾਂ ਦਾ ਮੈਨੂੰ ਇਹ ਚੇਤੇ ਆਇਆ ਹੈ ਕਿ ਦਿੱਲੀ [ਰਾਜੌਰੀ ਗਾਰਡਨ] ਵਿਚ ਇਕ ਸੇਵਾ ਭਾਵ ਵਾਲੇ ਗੁਰਸਿਖ ਸ: ਨਿਰਜਨ ਸਿੰਘ ਜੀ ਦੇ ਘਰ ਇਕ ਆਪਣੇ ਆਪ ਨੂੰ ਸੰਤ ਅਖਵਾਉਣ ਵਾਲੇ ਨਿਹੰਗ ਸਿੰਘ ਜੀ ਕਹਿ ਰਹੇ ਸਨ ਕਿ ਇਹ ਪੇਸ਼ੀਨਗੋਈ ਬਾਬਰ ਸਬੰਧੀ ਨਹੀਂ । ਬਲਕਿ ਸ਼ਰਨਾਰਥੀਆਂ ਬਾਬਤ ਕਿਹਾ ਸੀ ਕਿ ਸੰਮਤ ੪੭੮ ਨਾਨਕਸ਼ਾਹੀ [ਜੋ ਈਸਵੀ ੧੯੪੭ ਬਣਦਾ ਹੈ] ਵਿੱਚ ਹਿੰਦੂ ਸਿੱਖ ਪਾਕਿਸਤਾਨੋਂ ਉੱਜੜ ਕੇ ਆਉਣਗੇ ਤੇ ਨਾਨਕਸ਼ਾਹੀ ੪੯੭ [ਈਸਵੀ ੧੯੬੬] ਵਿਚ ਪਾਕਿਸਤਾਨ ਨੂੰ ਵਾਪਸ ਜਾਣਗੇ ।

ਨਿਹੰਗ ਸਿੰਘ ਜੀ ਉਪਰਲੇ ਕੱਥਨ ਤੋਂ ਬਿਨਾਂ ਕੁੱਝ ਹੋਰ ਵੀ ਅਗਮ ਨਿਗਮ ਦੀਆਂ ਖ਼ਬਰਾਂ ਰਾਹੀਂ ਆਪਣੇ ਨਿਕਟ ਵਰਤੀ ਸ਼ਰਧਾਲੂਆਂ ਨੂੰ ਪ੍ਰਭਾਵਤ ਕਰ ਰਹੇ ਸਨ । ਵਿਚਾਰ ਫੁੱਰੀ ਕਿ ਨਿਹੰਗ ਸਿੰਘ ਜੀ ਤੋਂ ਪੁਛਾਂ ਕਿ ਇਸ ਨਵੀਂ ਖੋਜ ਦੀ ਪੁਸ਼ਟੀ ਹਿੱਤ ਆਪ ਜੀ ਦੇ ਕੋਲ ਕੋਈ ਗੁਰਬਾਣੀ ਪ੍ਰਮਾਣ ਜਾਂ ਇਤਿਹਾਸਕ ਸਬੂਤ ਵੀ ਹੈ, ਪਰ ਉਨ੍ਹਾਂ ਨੂੰ ਗੁਰਬਾਣੀ ਬੋਧ ਅਤੇ ਇਤਿਹਾਸਕ ਖੋਜ ਵਲੋਂ ਬਹੁਤ ਹੀ ਸਾਧਾਰਣ ਜਾਣ ਕੇ ਮਸਤ ਰਹਿਣਾ ਹੀ ਯੋਗ ਭਾਸਿਆ ।

ਮੰਨਣਾ ਪਵੇਗਾ ਕਿ ਇਸ ਅਗੰਮਵੀ ਵਾਕ ਸਬੰਧੀ ਮੱਤਭੇਦਾਂ ਦਾ ਕਾਰਣ ਇਤਿਹਾਸਕ ਸੂਝ ਦੀ ਅਣਹੋਂਦ ਹੈ ਪ੍ਰੰਤੂ ਉਤੇ ਲਿਖੇ ਨਿਹੰਗ ਸਿੰਘ ਜੀ ਤੋਂ ਬਿਨਾਂ ਬਾਕੀ ਸਾਰੇ ਦੇ ਸਾਰੇ ਇਸ ਮਨੌਤ ਵਿਚ ਸਹਿਮਤ ਹਨ ਕਿ ਇਹ ਵਾਕ ਸੰਮਤ ੧੫੭੮ ਬਿਕ੍ਰਮੀ ਵਿੱਚ ਬਾਬਰ ਵੱਲੋਂ ਖੇਡੀ ਗਈ ਖ਼ੂਨੀ ਹੋਲੀ ਪ੍ਰਥਾਇ ਗੁਰੂ ਜੀ ਨੇ ਐਮਨਾਬਾਦ [ਸੈਦਪੁਰ] ਵਿਚ ਲਾਲੋ ਪ੍ਰਤੀ ਕਿਹਾ ਸੀ :–
"ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ"

ਇਸ ਮਹਾਂਵਾਕ ਵਿੱਚ ਗੁਰੂ ਜੀ ਨੇ ਸੰਮਤ ੭੮ ਅਤੇ ੯੭ ਦਾ ਵੇਰਵਾ ਦਿੱਤਾ ਹੈ ਪਰ ਸਦੀ ਬਾਬਤ ਕੋਈ ਇਸ਼ਾਰਾ ਨਹੀਂ ਦਿੱਤਾ । ਜਿਸ ਤੋਂ ਪ੍ਰਤੱਖ ਹੀ ਸਿੱਧ ਹੁੰਦਾ ਹੈ ਕਿ ਸਦੀ ਉਹ ਸੋਹਲਵੀਂ ਹੀ ਹੈ ਜੋ ਵਾਪਰ ਰਹੀ ਸੀ, ਜਿਸ ਹਿੱਤ ਸਦੀ ਦਾ ਨਿਖੇੜਾ ਕਰਨ ਦੀ ਲੋੜ ਹੀ ਨਹੀਂ ਸੀ, ਜਿਸ ਦਾ ਅਰਥ ਇਹ ਹੈ :–

ਹੇ ਲਾਲੋ "ਇਹ ਮੁਗ਼ਲ" ਅਠੱਤਰ ਭਾਵ ੧੫੭੮ ਵਿਚ ਆਉਣਗੇ ਅਤੇ ੧੫੯੭ ਵਿਚ "ਇਥੋਂ" ਚਲੇ ਜਾਣਗੇ [ਕਿਉਂਕਿ] ਕਿਸੇ ਕਾਮਲ ਮਰਦ ਦਾ ਚੇਲਾ [ਸ਼ਾਗਿਰਦ] ਹੋਰ ਭੀ ਉਠੇਗਾ ਜਿਹੜਾ ਇਨਾਂ ਮੁਗਲਾਂ ਦਾ ਮੂੰਹ ਮੋੜੇਗਾ । ਉਹ ਕੁੱਝ ਹੀ ਹੋਇਆ ਜੋ ਤ੍ਰੈ ਕਾਲ ਦਰਸ਼ੀ ਗੁਰਦੇਵ ਨੇ ਕਿਹਾ ਸੀ ਭਾਵ, ੧੫੭੮ ਬਿਕ੍ਰਮੀ [ਈਸਵੀ ੧੫੨੧] ਵਿਚ ਬਾਬਰ ਦਾ ਪਹਿਲਾ ਹਮਲਾ ਹੋਇਆ ਸੀ ਤੇ ਸੰਨ ੧੫੪੦ ਈਸਵੀ ਮੁਤਾਬਕ ੧੫੯੭ ਬਿਕ੍ਰਮੀ ਵਿਚ ਬਾਬਰ ਦੀ ਮੌਤ ਹੋਣ ਪਿੱਛੋਂ ਮਰਦ ਦੇ ਚੇਲੇ ਸ਼ੇਰ ਸ਼ਾਹ ਸੂਰੀ ਨੇ ਬਾਬਰ ਦੇ ਪੁਤ੍ਰ ਹਮਾਯੂੰ ਨੂੰ ਲੜਾਈ ਵਿਚ ਹਾਰ ਦੇ ਕੇ ਹਿੰਦੁਸਤਾਨੋਂ ਕੱਢ ਦਿੱਤਾ ਸੀ ਜੋ ਵਾਪਸ ਕਾਬਲ ਚਲਾ ਗਿਆ ਸੀ ।

ਨੋਟ :–ਸ਼ੇਰ ਸ਼ਾਹ ਸੂਰੀ ਬੜਾ ਦਿਲਾਵਰ ਅਤੇ ਨੇਕ ਖਿਆਲਾਂ ਦਾ ਬੰਦਾ ਹੋਇਆ ਹੈ । ਇਸ ਦੀ ਪੈਦਾਇਸ਼ ਨਗਰ ਸਸ੍ਰਾਮ (ਬਿਹਾਰ) ਵਿਚ ਹੋਈ ਸੀ । ਜੀ. ਟੀ. ਰੋਡ ਆਦਿਕ ਇਸੇ ਦੀਆਂ ਹੀ ਕਾਢਾਂ ਹਨ ।

ੴ ਸਤਿਗੁਰ ਪ੍ਰਸਾਦਿ ॥

# ਸਤ ਮੁੱਠਾਂ ਭੰਗ ਅਤੇ ਸਤ ਪਾਤਸ਼ਾਹੀਆਂ

ਸਾਡੇ ਮੁਲਕ ਉੱਤੇ ਬਾਬਰ ਨੇ ਪਹਿਲਾ ਹੱਲਾ ਸੰਨ ੧੫੨੧ ਮੁਤਾਬਕ ੧੫੭੮ ਬਿਕ੍ਰਮੀ ਵਿਚ ਕੀਤਾ ਸੀ, ਤਦੋਂ ਸਤਿਗੁਰੂ ਜੀ ਦੀ ਪੰਚ-ਭੂਤਕ ਆਯੂ ੫੨ ਸਾਲਾਂ ਦੇ ਲਾਗੇ ਸੀ ਅਤੇ ਤੀਜੀ ਉਦਾਸੀ ਮੁਕਾ ਕੇ ਮੱਕੇ, ਮਦੀਨਿਓਂ ਤੇ ਬਗਦਾਦ ਆਦਿਕੋਂ ਵਾਪਸ ਆਏ ਸਨ ।

ਬਾਬਰ ਵੱਲੋਂ ਹੋਈ ਕਤਲਾਮ ਅਤੇ ਸਾੜ-ਫੂਕ ਵਾਲੇ ਜ਼ੁਲਮਾਂ ਨੂੰ ਵੇਖ ਕੇ ਗੁਰੂ ਜੀ ਨੇ ਇਹ ਖ਼ੂਨੀ ਦ੍ਰਿਸ਼ ਰਾਗ ਆਸਾ ਦੇ ਤਿੰਨ ਸ਼ਬਦਾਂ ਅਤੇ ਤਿਲੰਗ ਰਾਗ ਵਿਚ. ਉਚਰੇ ਇਕ ਸ਼ਬਦ ਰਾਹੀਂ ਅਜਿਹੇ ਦਰਦ ਭਰੇ ਲਹਿਜੇ ਨਾਲ ਦਰਸਾਇਆ ਹੈ ਜੋ ਲੂੰ ਕੰਡੇ ਹੋ ਜਾਂਦੇ ਹਨ ਅਤੇ ਕਲੇਜਾ ਮੂੰਹ ਨੂੰ ਆਉਂਦਾ ਹੈ ।

ਪਰ ਸਦਕੇ ਜਾਈਏ ਉਨ੍ਹਾਂ ਇਤਿਹਾਸਕਾਰਾਂ ਅਤੇ ਪ੍ਰਚਾਰਕਾਂ ਤੱਥਾ ਰਾਗੀਆਂ ਤੋਂ ਜੋ ਸਿੱਖ ਸਟੇਜਾਂ ਉਤੇ ਇਹੋ ਜਿਹੇ ਇਤਿਹਾਸ ਸੁਣਾਉਂਦੇ ਹਨ ਕਿ ਗੁਰੂ ਨਾਨਕ ਜੀ ਨੇ ਬਾਬਰ ਕੋਲੋਂ ਸਤ ਮੁੱਠਾਂ ਭੰਗ ਲੈਕੇ ਉਸ ਬਦਲੇ ਸਤ ਪਾਤਸ਼ਾਹੀਆਂ ਦਾ ਵਰ ਦਿੱਤਾ ।

ਫਿਰ ਬਲਿਹਾਰ ਜਾਈਏ ਉਨ੍ਹਾਂ ਸਰੋਤਿਆਂ ਤੋਂ ਜੋ ਇਹੋ ਜਿਹੇ ਮਿਥਿਆਵਾਦ ਸੁਣ ਸੁਣ ਕੇ ਪੋਸਤੀਆਂ ਵਾਂਗੂ ਝੂਮਦੇ ਹੋਏ ਸਤਿ ਸਤਿ ਕਰਕੇ ਮੰਨੀ ਜਾਂਦੇ ਹਨ ।

ਸ਼ੋਕ, ਕਿ ਜਿਸ ਬਾਬਰ ਨੂੰ ਆਪ ਜੀ ਉਪ੍ਰੋਕਤ ਸ਼ਬਦਾਂ ਵਿਚ ਜਮ ਦਾ ਰੂਪ ਦੱਸ ਰਹੇ ਹਨ ਅਤੇ "ਮੁਛ ਮੁਛ ਕੁਇਰ ਰੁਲਾਇਆ" ਕਹਿ ਰਹੇ ਹਨ, ਫਿਰ ਜਿਸ ਬਾਬਰ ਨੇ ਨਿਰਦੋਸ਼ ਜਿੰਦੜੀਆਂ ਵੱਢ ਵੱਢ ਕੇ ਐਮਨਾਬਾਦ (ਸੈਦਪੁਰ) ਨੂੰ ਮਾਸਪੁਰੀ ਬਣਾ ਦਿੱਤਾ, ਸੁਹਾਗਣਾਂ ਦੇ ਸੁਹਾਗ ਲੁਟੇ, ਮਾਵਾਂ ਦੇ ਪੁੱਤ ਅਤੇ ਭੈਣਾਂ ਦੇ ਵੀਰ ਕੁੱਠੇ, "ਥਾਨ ਮੁਕਾਮ ਜਲੇ ਬਿਜ ਮੰਦਰ" ਵਾਕ ਅਨੁਸਾਰ ਮਹਿਲ ਮਾੜੀਆਂ ਸਾੜ ਫੂਕ ਕੇ ਸੁਆਹ ਦੀ ਢੇਰੀ ਕਰ

ਦਿੱਤੀਆਂ ।

[ਨੋਟ : ਕਈ ਸੱਤ ਮੁੱਠਾਂ ਭੰਗ ਤੈਮੂਰ (ਤਿਮਰ ਲੰਗ) ਵੱਲੋਂ ਦਿੱਤੀਆਂ ਲਿਖਦੇ ਹਨ ।]

ਸੜਦੇ, ਲੁੱਛਦੇ ਤੇ ਕੁੱਸਦੇ ਜੀਆਂ ਨੂੰ ਵੇਖਕੇ ਜਿਸ ਗੁਰਦੇਵ ਨੇ ਗੁਰੂ ਨਿਰੰਕਾਰ ਨੂੰ ਵੀ ਇਸ ਮਿਠੇ ਜਿਹੇ ਉਲ੍ਹਾਮੇ ਨਾਲ ਸੰਬੋਧਨ ਕੀਤਾ :–

"ਏਤੀ ਮਾਰ ਪਈ ਕਰਲਾਣੈ ਤੈਂ ਕੀ ਦਰਦ ਨਾ ਆਇਆ"

ਉਸ ਦਰਦਮੰਦ ਗੁਰੂ ਵੱਲੋਂ ਜਮ ਰੂਪ ਬਾਬਰ ਨੂੰ ਸਤ ਪਾਤਸ਼ਾਹੀਆਂ ਦਾ ਵਰ ਦੇਣ ਦਾ ਇਹ ਪ੍ਰਚਾਰਕ ਪ੍ਰਚਾਰ ਕਰਦੇ ਹਨ ਅਤੇ ਉਹ ਪਾਤਸ਼ਾਹੀਆਂ ਵੀ "ਸੱਤ ਮੁੱਠਾਂ" ਭੰਗ ਬਦਲੇ ! ਕੋਈ ਜਾਣੇ ਗੁਰੂ ਜੀ ਵਿੱਡੇ ਅਮਲੀ ਸਨ ਜੋ ਭੰਗ ਵੇਖਦੇ ਸਾਰ ਬਾਬਰ ਦੇ ਸਾਰੇ ਜ਼ੁਲਮ ਭੁੱਲ ਗਏ ।

ਫਿਰ ਕਹਿੰਦੇ ਹਨ ਕਿ ਭੰਗ ਦੀਆਂ ਮੁੱਠਾਂ ਭਰਨ ਵੇਲੇ ਮਰਦਾਨੇ ਨੇ ਹੱਥ ਫੜ ਕੇ ਪੁੱਛਿਆ ਤਾਂ ਹਜ਼ੂਰ ਨੇ ਕਿਹਾ ਕਿ ਗੁਰੂ ਘਰ ਦੇ ਸੱਤ ਸੀਸ ਲਗਣਗੇ ਤੇ ਇਹ ਪਾਤਸ਼ਾਹੀਆਂ ਖਤਮ ਹੋ ਜਾਣਗੀਆਂ ।

ਇਹੋ ਜਿਹੇ ਹੋਰ ਵੀ ਕਈ ਕੋਰੇ ਝੂਠੇ ਪ੍ਰਸੰਗਾਂ ਦੇ [ਜੋ ਸੱਚੇ ਸੁੱਚੇ ਪ੍ਰਸੰਗਾਂ ਨੂੰ ਵੀ ਸ਼ੱਕ ਵਿਚ ਪਾ ਦੇਂਦੇ ਹਨ] ਖੰਡਨ ਹਿੱਤ ਕਲਮ ਚੁੱਕੀ ਜਾਵੇ ਤਾਂ ਖ਼ਬਰੇ ਕਿੰਨੀ ਵੱਡੀ ਪੁਸਤਕ ਲਿਖਣੀ ਪਵੇ ।

ਜੇ ਪੁੱਛੋ ਕਿ ਇਤਨੇ ਮਿਥਿਆਵਾਦ ਦਾ ਸੰਗਤਾਂ ਉਤੇ ਕੀ ਪ੍ਰਭਾਵ ਪਵੇਗਾ ਅਤੇ ਅਨਮਤੀਏ ਵਿਰੋਧੀ ਵੇਰਵਾ ਪੁੱਛਣਗੇ ਤਾਂ ਕੀ ਉੱਤਰ ਦੇਵਾਂਗੇ ਤਾਂ ਮਲਕੜੇ ਜਿਹੇ ਹਾਸੇ ਨਾਲ ਕਹਿੰਦੇ ਹਨ ਕਿ ਜਨਮ ਸਾਖੀ ਅਤੇ ਸੂਰਜ ਪ੍ਰਕਾਸ਼ ਆਦਿਕ ਪੁਸਤਕਾਂ ਵਿਚ ਇਹ ਪ੍ਰਸੰਗ ਲਿਖੇ ਹੋਏ ਹਨ । ਹਾਲਾਂ ਕਿ ਉਹ ਦਿਲੋਂ ਜਾਣਦੇ ਵੀ ਹਨ ਕਿ ਸਿੱਖ ਇਤਿਹਾਸ ਚਤੁਰ ਵਿਰੋਧੀਆਂ ਅਤੇ ਅਨਜਾਣ ਲਿਖਾਰੀਆਂ ਦੇ ਹੱਥੀਂ ਲਿਖੀਣ ਕਾਰਣ ਬਹੁਤ ਥਾਈਂ ਸੰਸੇ-ਜੁਗਤ ਅਤੇ ਗੁਰ ਆਸ਼ਿਆਂ ਦੇ ਉਲਟ ਵੀ ਹੈ । ਪ੍ਰੰਤੂ ਇਹ ਮਤਲਬ ਵੀ ਨਹੀਂ ਕਿ ਇਤਿਹਾਸਕ ਭੁੱਲਾਂ ਨੂੰ ਵੇਖ ਕੇ ਸਾਰੇ ਇਤਿਹਾਸ ਨੂੰ ਹੀ ਨਜ਼ਰ ਅੰਦਾਜ਼ ਕਰ ਦੇਈਏ ।

ਲੋੜ ਇਹ ਹੈ ਕਿ ਜਿਵੇ ਸਰਾਫ਼ ਸੋਨੇ ਨੂੰ ਕਸਵੱਟੀ ਤੇ ਲਾ ਕੇ ਖਰਾ ਖੋਟਾ ਪਰਖ ਲੈਂਦਾ ਹੈ, ਤਿਵੇਂ ਪ੍ਰਚਾਰਕ ਰੂਪੀ ਸਰਾਫ਼ਾਂ ਨੂੰ ਵੀ ਚਾਹੀਦਾ ਹੈ ਕਿ ਇਤਿਹਾਸ ਰੂਪੀ ਸੋਨੇ ਨੂੰ ਗੁਰਬਾਣੀ ਰੂਪੀ ਕਸਵੱਟੀ ਰਾਹੀਂ ਸਤਿ-ਅਸਤਿ ਦਾ ਨਿਰਣਾ ਕਰਕੇ ਯਥਾਰੱਥ ਇਤਿਹਾਸ ਦੀ ਸੰਗਤਾਂ ਨੂੰ ਸੋਝੀ ਦੇਣ ।

ਮੁਕਦੀ ਗੱਲ ਇਹ ਕਿ ਸੱਤ ਮੁੱਠਾਂ ਭੰਗ ਬਦਲੇ ਪਾਤਸ਼ਾਹੀਆਂ ਦੇ ਵਰ ਨੂੰ ਯਥਾਰੱਥ ਸਮਝਣਾ ਇਕ ਮਹਾਨ ਭੁੱਲ ਹੈ ।

ੴ ਸਤਿਗੁਰ ਪ੍ਰਸਾਦਿ ॥

# ਰਾਗ ਬਸੰਤ ਸਬੰਧੀ

'ਚੇਤੁ ਬਸੰਤੁ ਭਲਾ ਭਵਰ ਸੁਹਾਵੜੇ' ॥ [ਤੁਖਾਰੀ ਮ: ੧]

ਆਮ ਤੌਰ ਤੇ ਵੇਖਿਆ ਜਾਂਦਾ ਹੈ ਕਿ ਅਣਗਿਣਤ ਹੀ ਰਾਗੀ ਸੱਜਣ ਉਪ੍ਰੋਕਤ ਗੁਰਵਾਕ ਦੇ ਉਲਟ ਮਾਘ ਦੀ ਸੰਗ੍ਰਾਂਦੋਂ ਲੈ ਕੇ ਹੋਲੇ ਮਹੱਲੇ ਤੱਕ ਹਰ ਕੀਰਤਨ ਸਮੇਂ ਉਚੇਰੇ ਤੌਰ ਤੇ ਬਸੰਤ ਰਾਗ ਗਾਇਣ ਕਰਦੇ ਹਨ, ਅਤੇ ਘੱਟੋ ਘੱਟ ਵੀ ਇਕ ਅੱਧ ਸ਼ਬਦ ਤਾਂ ਰਾਗ ਬਸੰਤ ਵਿਚ ਜ਼ਰੂਰ ਹੀ ਪੜ੍ਹਦੇ ਹਨ, ਹੋਰ ਨਹੀਂ ਤਾਂ ਬਸੰਤ ਦੀ ਵਾਰ ਦੀਆਂ ਤਿੰਨੇ ਪਉੜੀਆਂ ਕੀਰਤਨ ਸਮਾਪਤੀ ਵੇਲੇ ਹਰ ਸੂਰਤਿ ਹੀ ਪੜ੍ਹਦੇ ਹਨ।

ਉਪ੍ਰੋਕਤ ਮਰਿਯਾਦਾ ਦੀ ਪੁਸ਼ਟੀ ਹਿੱਤ ਇਹ ਦੱਸਦੇ ਹਨ ਕਿ ਲੋਹੜੀ ਅਤੇ ਮਾਘੀ ਵਿਚਲੀ ਰਾਤ ਨੂੰ ਬਸੰਤ ਰਾਗ ਧਰਤੀ ਉਤੇ ਉਤਰਿਆ ਸੀ, ਇਸੇ ਲਈ ਮਾਘ ਦੀ ਪਹਿਲੀ ਵਾਲੇ ਦਿਨ ਰਾਗ ਬਸੰਤ ਖੋਲ੍ਹਿਆ ਜਾਂਦਾ ਹੈ।

ਕਈ ਰਾਗੀ ਤਾਂ ਇਹ ਵੀ ਕਹਿੰਦੇ ਹਨ ਕਿ ਰਾਗ ਬਸੰਤ ਕੇਵਲ ਬਸੰਤ ਰੁੱਤ ਵਿਚ ਹੀ ਗਾਉਣਾ ਚਾਹੀਦਾ ਹੈ, ਇਸ ਤੋਂ ਅਗੇ ਜਾਂ ਪਿੱਛੇ 'ਬਸੰਤ' ਗਾਉਣ ਵਾਲੇ ਦਾ ਸਿਰ ਦੁਖਦਾ ਰਹੇਗਾ ਜਾਂ ਅੱਖ ਬੰਦ ਹੋ ਜਾਵੇਗੀ ਅਥਵਾ ਹੋਰ ਕੋਈ ਨਾ ਕੋਈ ਸ਼ਰੀਰਕ ਕਸ਼ਟ ਜ਼ਰੂਰ ਵਾਪਰੇਗਾ। ਇਸੇ ਕਾਰਣ ਰਾਗੀ ਮਿਤ੍ਰ ਹੋਲੇ ਵਾਲੇ ਦਿਨ ਆਪਣੇ ਵਲੋਂ ਬਸੰਤ ਨੂੰ ਵਿਦਾ ਕਰਕੇ ਫਿਰ ਵੱਸ ਲਗਦੇ ਅਗੇ ਪਿੱਛੇ ਬਸੰਤ ਗਾਉਣ ਤੋਂ ਸੰਕੋਚ ਕਰਦੇ ਹਨ।

## ਨਿਰਣਾ

ਇਹ ਕਹਿਣਾ ਕਿ ਲੋਹੜੀ ਅਤੇ ਮਾਘੀ ਵਾਲੀ ਰਾਤ ਨੂੰ ਰਾਗ ਬਸੰਤ ਧਰਤੀ ਉੱਤੇ ਉਤਰਿਆ ਸੀ ਇਹ ਤਾਂ ਰਾਗੀ ਵੀਰ ਹੀ ਜਾਣਨ, ਕਿਉਂਕਿ ਮੈਂ ਕੋਈ ਰਾਗੀ ਨਹੀਂ, ਪਰ ਮੈਂ ਕਿਸੇ ਰਾਗ ਅਥਵਾ ਰਾਗਨੀ ਨੂੰ ਰਾਗ-ਮਾਲਾ

ਪੱਖੀਆਂ ਵਾਂਗੂ ਸ਼ਰੀਰਧਾਰੀ ਉੱਕਾ ਹੀ ਨਹੀਂ ਸਮਝਦਾ ਜੋ ਮਰਦ ਜਾਂ ਤੀਵੀਂ ਦੇ ਰੂਪ ਵਿੱਚ ਰਾਤੋ-ਰਾਤ ਆਕਾਸ਼ੋਂ ਉਤਰਦੇ ਹੋਣ।

ਦੂਜਾ, ਬਸੰਤ ਰੁਤਿ ਵਿਚ ਹੀ ਬਸੰਤ ਗਾਉਣ ਸਬੰਧੀ ਇਹ ਤਾਂ ਕਿਹਾ ਜਾ ਸਕਦਾ ਹੈ ਕਿ ਵਕਤ ਵਕਤ ਦਾ ਰਾਗ ਹੀ ਰੋਚਕ ਅਤੇ ਪ੍ਰਭਾਵਸ਼ਾਲੀ ਹੁੰਦਾ ਹੈ, ਪਰ ਅਗੇ ਪਿਛੇ ਬਸੰਤ ਗਾਉਣ ਨਾਲ ਸਿਰ ਦਰਦ ਜਾਂ ਸ਼ਰੀਰਕ ਕਸ਼ਟ ਵਾਪਰਨਾ ਉਹ ਰਾਗੀ ਗੁਰਮੁਖ ਹੀ ਜਾਣਨ ਕਿਉਂਕਿ ਮੇਰਾ ਪ੍ਰਯੋਜਨ ਤਾਂ ਰਾਗੀ ਮਿਤ੍ਰਾਂ ਨੂੰ ਇਹ ਦਰਸੌਣ ਦਾ ਹੈ ਕਿ ਤੁਹਾਡੇ ਆਪਣੇ ਹੀ ਕਥਨ ਅਨੁਸਾਰ ਜੇ ਬਸੰਤ ਰੁਤਿ ਵਿਚ ਹੀ ਬਸੰਤ ਰਾਗ ਗਾਉਣਾ ਵਿਧਾਨ ਹੈ ਤਾਂ ਫਿਰ ਮਾਘ ਤੇ ਫੱਗਣ ਦੀ ਥਾਵੇਂ ਚੇਤਰ ਅਤੇ ਵਿਸਾਖ ਵਿਚ ਗਾਵਿਆ ਕਰੋ ਕਿਉਂਕਿ ਜਿਸ ਮਾਘ ਅਤੇ ਫੱਗਣ ਨੂੰ ਤੁਸੀਂ ਬਸੰਤ ਰੁਤਿ ਸਮਝਦੇ ਹੋ ਉਸ ਨੂੰ ਗੁਰੂ ਜੀ ਹਿਮਕਰ ਰੁਤਿ ਲਿਖਦੇ ਹਨ, ਯਥਾ :—

'ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥'

ਮੈਂ ਆਪਣੇ ਆਪ ਵਿਚ ਕਈ ਵਾਰੀ ਸੋਚਿਆ, ਪਰ ਇਹ ਸਮਝ ਨਾ ਆਈ ਕਿ ਰਾਗੀ ਸੱਜਣਾਂ ਨੂੰ ਇੱਡਾ ਵੱਡਾ ਭੁਲੇਖਾ ਲੱਗ ਕਿਵੇਂ ਗਿਆ ਜੋ ਚੰਗੀ ਭਲੀ ਸੂਝ ਵਾਲੇ ਵੀ ਮਾਘ ਅਤੇ ਫੱਗਣ ਨੂੰ ਬਸੰਤ ਰੁਤਿ ਕਹਿੰਦੇ ਹਨ ਪਰ "ਜਿਥੇ ਚਾਹ ਉਥੇ ਰਾਹ" ਦੀ ਕਹਾਵਤ ਵਾਂਗੂੰ ਆਪਣੇ ਆਪ ਹੀ ਇਕ ਅਜਿਹਾ ਸੰਜੋਗ ਬਣਿਆ ਕਿ ਇਕ ਰਾਗੀ ਮਿੱਤ੍ਰ ਨਾਲ ਇਸੇ ਬਸੰਤ ਰੁਤਿ ਸਬੰਧੀ ਬਚਨ-ਬਿਲਾਸ ਹੁੰਦਿਆਂ ਉਸ ਰਾਗੀ ਵੀਰ ਨੇ ਬੜੇ ਅਨੋਖੇ ਢੰਗ ਅਤੇ ਇਕ ਓਪਰੇ ਜਿਹੇ ਵਿਅੰਗ ਨਾਲ ਇਹ ਕਿਹਾ, "ਗਿਆਨੀ ਜੀ, ਵੇਖੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਰਾਗ ਬਸੰਤ ਦੇ ਪਹਿਲੇ ਸ਼ਬਦ ਦੀ ਪਹਿਲੀ ਪੰਗਤੀ :—'ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥' ਜਿਸ ਦਾ ਅਰਥ ਹੈ ਕਿ ਮਾਹ ਦਾ ਮਹੀਨਾ ਮੁਬਾਰਕ ਹੈ ਜਿਸ ਵਿਚ ਸਦਾ ਹੀ ਬਸੰਤ ਚੜ੍ਹਦਾ ਹੈ।"

ਉਪ੍ਰੋਕਤ ਵੀਰ ਨੇ ਉਤਲੀ ਤੁੱਕ ਪੜ੍ਹਕੇ ਅਤੇ ਇਸ ਦਾ ਮਨੋਕਲਪਤ ਅਰੱਥ ਵੀ ਨਾਲ ਹੀ ਦੱਸ ਕੇ ਆਪਣੇ ਵੱਲੋਂ ਤਾਂ ਭਾਵੇਂ ਮੈਦਾਨ ਮਾਰ ਲਿਆ, ਪਰ ਮੈਨੂੰ ਸਮਝ ਆ ਗਈ ਕਿ ਰਾਗੀ ਜਨਾਂ ਨੂੰ ਇੱਡਾ ਵੱਡਾ ਭੁਲੇਖਾ ਲੱਗਣ ਦਾ ਕਾਰਣ ਕੇਵਲ 'ਮਾਹਾ ਮਾਹੁ ਮੁਮਾਰਖੀ' ਵਾਲੇ ਗੁਰਵਾਕ ਦੇ ਯਥਾਰੱਥ ਬੋਧ ਵੱਲ ਧਿਆਨ ਦੇਣ ਦੀ ਅਣਹੋਂਦ ਹੈ ਕਿਉਂਕਿ ਰਾਗੀ ਸੱਜਣਾਂ ਨੇ 'ਮਾਹਾ ਮਾਹੁ' ਦਾ ਅਰਥ 'ਮਾਂਹ ਦਾ ਮਹੀਨਾ' ਸਮਝਿਆ ਹੋਇਆ ਹੈ ਜੋ ਉੱਕਾ ਹੀ ਗ਼ਲਤ ਹੈ।

ਕੋਈ ਸ਼ੱਕ ਨਹੀਂ ਕਿ ਕਿਤੇ ਕਿਤੇ ਕਈ ਲੋਕ 'ਮਾਘ' ਨੂੰ 'ਮਾਂਹ' ਵੀ

ਕਹਿੰਦੇ ਹਨ, ਪਰ ਗੁਰੂ ਗ੍ਰੰਥ ਸਾਹਿਬ ਅੰਦਰ 'ਮਾਘ' ਹੀ ਲਿਖਿਆ ਹੈ ਜਿਵੇਂ ਕਿ ਰਾਗ ਤੁਖਾਰੀ ਦੇ 'ਬਾਰਹ ਮਾਹਾ' ਵਿਚ 'ਮਾਘ ਪੁਨੀਤ ਭਈ...।' ਅਤੇ ਮਾਝ ਰਾਗ ਵਿਚ 'ਮਾਘ ਮਜਨ ਸੰਗਿ ਸਾਧੂਆਂ' ਤੋਂ ਸਪਸ਼ਟ ਹੈ ।

ਦਰਅਸਲ 'ਮਾਹ' ਸ਼ਬਦ ਫ਼ਾਰਸੀਜ਼ਬਾਨ ਦਾ ਹੈ ਜਿਸਦਾ ਅਰਥ ਹੈ 'ਮਹੀਨਾ' ਪ੍ਰੰਤੂ 'ਪਹਿਲੇ 'ਮਾਹ' ਸ਼ਬਦ ਦੇ ਹਾਹਾ ਅੱਖਰ ਨਾਲ ਗੁਰਦੇਵ ਜੀ ਨੇ ਕੰਨਾਂ ਲਾਕੇ 'ਮਾਹਾ' ਲਿਖਿਆ ਹੈ ਜੋ ਬਹੁ ਵਚਨ ਦਾ ਲਖਾਇਕ ਹੈ ਜਿਸਦਾ ਅਰਥ ਬਣਦਾ ਹੈ 'ਮਹੀਨੇ' ਅਤੇ 'ਮਾਹ' ਸ਼ਬਦ ਇਕ ਵਚਨ ਹੈ ਇਸ ਦਾ ਅਰਥ ਹੈ 'ਮਹੀਨਾ' ਜਿਵੇਂ ਰਾਗ ਤੁਖਾਰੀ ਅਤੇ ਮਾਝ ਰਾਗ ਦੇ 'ਬਾਰਹ ਮਾਹਾ' ਦੇ ਸਿਰਲੇਖਾਂ ਵਿਚ ਦੋਹਾਂ ਥਾਈਂ 'ਬਾਰਹਮਾਹਾ' ਭਾਵ ਹਾਹਾ ਅੱਖਰ ਨਾਲ ਕਨਾ ਲਾ ਕੇ 'ਮਾਹਾ' ਲਿਖੇ ਹਨ । ਇਹ ਵੱਖਰੀ ਗੱਲ ਹੈ ਕਿ ਪੜ੍ਹਨ ਵਾਲਿਆਂ ਸੱਜਣਾਂ ਵਿੱਚੋਂ ਬਹੁਤੇ ਵੀਰ 'ਮਾਹਾ' ਦੀ ਥਾਵੇਂ 'ਮਾਹ' ਹੀ ਪੜ੍ਹਦੇ ਹਨ ।

ਹੁਣ ਲਵੋ 'ਸਦਾ ਬਸੰਤੁ' ਜਿਸਦਾ ਲੱਛਣਾ ਬ੍ਰਿਤੀ ਅਨੁਸਾਰ ਅਰਥ ਹੈ । ਸਦੀਵੀ ਪ੍ਰਫੁਲਤਾ [ਹਮੇਸ਼ਾ ਲਈ ਖੇੜਾ] ਜਿਵੇਂ ਕਿ "ਬਸੰਤ ਰੁਤਿ ਆਈ ਪਰਫੁਲਤਾ ਰਹੇ" ਅਤੇ "ਪਰਫੜੁ ਚਿਤੁ" ਭਾਵ ਚਿਤੁ ਦਾ ਪ੍ਰਫੁਲਤ ਹੋਣਾ ।

ਸਮੁੱਚਾ ਭਾਵ ਇਹ ਕਿ ਮਹੀਨਿਆਂ ਵਿਚੋਂ ਮਹੀਨਾ ਉਹ ਮੁਬਾਰਕ ਹੈ ਜਦੋਂ ਸਦੀਵੀ ਬਸੰਤੁ ਚੜ੍ਹ ਪਿਆ ਭਾਵ, 'ਸਦੀਵੀ ਪ੍ਰਫੁਲਤਾ ਵਾਲੀ ਅਵਸਥਾ ਪ੍ਰਾਪਤ ਹੋ ਗਈ' ਕਿਉਂਕਿ ਮੌਸਮੀ ਬਸੰਤ ਤਾਂ ਦੋ ਮਹੀਨਿਆਂ ਪਿਛੋਂ ਖ਼ਤਮ ਹੋ ਜਾਂਦਾ ਹੈ ।

ਕਿਹਾ ਜਾ ਸਕਦਾ ਹੈ ਕਿ ਬਸੰਤ ਪੰਚਮੀ ਜੋ ਹਮੇਸ਼ਾ ਮਾਘ ਦੇ ਮਹੀਨੇ ਵਿਚ ਹੀ ਆਉਂਦੀ ਹੈ ਉਸ ਤੋਂ ਸਿੱਧ ਹੋ ਸਕਦਾ ਹੈ ਕਿ ਬਸੰਤ ਰੁੱਤ ਮਾਘ ਤੋਂ ਹੀ ਅਰੰਭ ਹੁੰਦੀ ਹੈ ।

ਉੱਤਰ ਇਹ ਕਿ ਸਾਡੇ ਦੇਸ਼ ਵਿਚ ਪਰੰਪਰਾ ਤੋਂ ਹੀ ਬਾਰਹ ਮਹੀਨਿਆਂ ਦੀਆਂ ਛੇ ਰੁੱਤਾਂ ਪ੍ਰਸਿੱਧ ਹਨ ਭਾਵ, ਦੋ ਦੋ ਮਹੀਨਿਆਂ ਉੱਤੇ ਇਕ ਇਕ ਰੁਤਿ ਵਾਪਰਦੀ ਹੈ, ਯਥਾ :—

| | |
|---|---|
| (੧) 'ਬਸੰਤ'—ਚੇਤ ਅਤੇ ਵਿਸਾਖ । | (੪) 'ਸਰਦ'—ਅਸੂ ਅਤੇ ਕਤੱਕ । |
| (੨) 'ਗ੍ਰੀਖਮ'—ਜੇਠ ਅਤੇ ਹਾੜ । | (੫) 'ਸਿਸੀਅਰ'—ਮੱਘਰ ਅਤੇ ਪੋਹ । |
| (੩) 'ਪਾਵਸ'—ਸਾਂਵਣ ਅਤੇ ਭਾਦੋਂ । | (੬) 'ਹਿਮਕਰ'—ਮਾਘ ਅਤੇ ਫੱਗਣ । |

ਇਸਦੇ ਦੇ ਉਲਟ ਕੁੱਝ ਲੋਗ ਬਾਰਾਂ ਮਹੀਨਿਆਂ ਨੂੰ ਚਾਰ ਮੌਸਮਾਂ ਵਿਚ ਵੰਡਦੇ ਹਨ ਜਿਸ ਹਿੱਤ ਤਿੰਨ ਮਹੀਨਿਆਂ ਉਤੇ ਇਕ ਮੌਸਮ ਹਾਵੀ ਹੁੰਦਾ ਹੈ ।

ਪ੍ਰੰਤੂ ਇਸ ਤਰ੍ਹਾਂ ਸਰਦ ਰੁਤਿ ਅਤੇ ਹਿਮਕਰ ਰੁਤਿ ਦਾ ਅਭਾਵ ਹੋ ਜਾਂਦਾ ਹੈ, ਮਤਲਬ ਇਹ ਕਿ ਦੋ ਰੁੱਤਾਂ ਹੀ ਲੋਪ...ਜਿਵੇਂ :—

(੧) ਮੌਸਮੇਂ ਬਹਾਰ [ਬਸੰਤੁ] ਮਾਘ, ਫੱਗਣ ਅਤੇ ਚੇਤਰ ।
(੨) ਮੌਸਮੇਂ ਗਰਮਾ [ਗ੍ਰੀਖਮ] ਵਿਸਾਖ, ਜੇਠ ਅਤੇ ਹਾੜ ।
(੩) ਮੌਸਮੇਂ ਬਰਸਾਤ [ਪਾਵਸ] ਸਾਵਣ, ਭਾਦੋਂ ਅਤੇ ਅਸੂ ।
(੪) ਮੌਸਮੇਂ ਖ਼ਿਜ਼ਾਂ [ਸਿਸੀਅਰ] ਕੱਤਕ, ਮਘਰ ਅਤੇ ਪੋਹ ।

"ਤਾਂ ਤੇ ਉੱਤੇ ਦਿੱਤੇ ਵੇਰਵੇ ਅਨੁਸਾਰ ਬਸੰਤ-ਪੰਚਮੀ ਦੇ ਅਧਾਰ ਉਤੇ ਮਾਘ ਨੂੰ ਬਸੰਤ ਨਹੀਂ ਕਿਹਾ ਜਾ ਸਕਦਾ ਕਿਉਂਕਿ ਗੁਰਸ਼੍ਰਤੀ ਦੇ ਪ੍ਰਤਿਕੂਲ ਹੈ ਯਥਾ :—

'ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥'

ਹੁਣ ਲਵੋ ਉਪ੍ਰੋਕਤ ਚਾਰ ਮੌਸਮਾਂ ਦੇ ਟਾਕਰੇ ਉਤੇ ਗੁਰਬਾਣੀ ਵਿੱਚੋਂ ਕੇਵਲ ਵਨਗੀ ਮਾਤ੍ਰ ਵੇਰਵਾ ਜਿਸ ਤੋਂ ਨਿਰਸੰਸੇ ਹੀ ਬਸੰਤ ਰੁਤਿ ਚੇਤਰ ਅਤੇ ਵਿਸਾਖ ਨਿਸਚੇ ਹੋ ਜਾਵੇ :—

[੧] ਰੁਤਿ ਸਰਸ ਬਸੰਤੁ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥
[੨] ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਆਖਾੜੈ ਘਾਮ ਜੀਉ ॥
[੩] ਰੁਤਿ ਬਰਸ ਸੁਹੇਲੀਆ ਸਾਂਵਣ ਭਾਦਵੇ ਆਨੰਦ ਜੀਉ ॥
[੪] ਰੁਤਿ ਸਰਦ ਅੜੰਬਰੋ ਅਸੂ ਕਤਕੇ ਹਰਿ ਪਿਆਸ ਜੀਉ ॥
[੫] ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥
[੬] ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥

(ਰਾਮਕਲੀ ਮਹਲਾ ੫ ਰੁਤੀ]

ਉਤੇ ਦਿੱਤੇ ਇਤਨੇ ਅਕੱਟ ਸਬੂਤ ਹੁੰਦਿਆਂ ਵੀ ਸੰਸਾ ਹੋਵੇ ਤਾਂ ਪੜ੍ਹੋ :—

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥

(ਰਾਗ ਤੁਖਾਰੀ, ਮਹਲਾ ੧ 'ਬਾਰਾ ਮਾਹਾ')

ਜੇ ਅਜੇ ਵੀ ਹਠ ਨਹੀਂ ਛੱਡਣਾ ਤਾਂ ਵੇਖੋ :—

ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥

(ਆਸਾ ਮਹਲਾ ੪ ਛੰਤ, ਪੰਨਾ ੪੫੨)

ਕੀ ਜਾਣੀਏ ਜੋ ਕਈ ਸੱਜਣ ਅਜੇ ਵੀ ਮਾਘ-ਫੱਗਣ ਵਿਚ ਬਸੰਤ ਰੁਤਿ ਦੀ ਰੱਟ ਨਾ ਛੱਡਣ ਤਾਂ ਉਨ੍ਹਾਂ ਨੂੰ ਇਹ ਰੁਕਾਵਟ ਜ਼ਰੂਰ ਹੀ ਚੇਤਰ ਵਿਸਾਖ ਵਿਚ ਬਸੰਤ ਦਾ ਅਟੱਲ ਵਿਸ਼ਵਾਸ਼ੀ ਬਣਾ ਦੇਵੇਗਾ ਯਥਾ :—

ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ ॥

(ਰਾਮਕਲੀ ਮਃ ੫, ਪੰਨਾ ੯੨੯)

੧ ੴ ਸਤਿਗੁਰ ਪ੍ਰਸਾਦਿ ॥

# ਵਰਤ ਪੂਰਨਮਾਸ਼ੀ

'ਜੱਗ ਕੀ ਭੇਡਾ ਚਾਲ, ਚਲਤੇ ਕੇ ਪੀਛੇ ਚਲੇ ॥
ਪਰਮਾਰੱਥ ਨ ਸੰਮ੍ਹਾਲ, ਦੇਖੋ ਜਗ ਕੀ ਮੂੜਤਾ ॥'

ਉਤਲੇ ਕੱਥਨ ਅਨੁਸਾਰ ਕਦੇ ਉਹ ਵੇਲਾ ਵੀ ਹੈਸੀ ਜਦੋਂ ਵੇਖੋ ਵੇਖੀ ਭੇਡਾਚਾਲ ਵਾਂਗੂ ਚੋਦਸਾਂ, ਮਸਿਆਂ ਤੇ ਸੰਗਰਾਂਦਾਂ ਮਨਾਉਣ ਦੇ ਨਾਲ ਨਾਲ ਵਰਤ ਪੂਰਨਮਾਸ਼ੀ ਰੱਖਣ ਵਾਲਿਆਂ ਦੀ ਗਿਣਤੀ ਵੀ ਹਦੋਂ ਵੱਧ ਹੁੰਦੀ ਸੀ ਅਤੇ ਪਿਛਲੇ ਪਹਿਰ ਕੱਥਾ ਪੂਰਨਮਾਸ਼ੀ ਸੁਨਣ ਵੇਲੇ ਗੁਰਦੁਆਰਿਆਂ ਵਿਚ ਆਟਾ, ਗੁੜ, ਮੱਖਣ ਅਤੇ ਫਲ-ਫਰੂਟ ਤੋਂ ਬਿਨਾਂ ਚਰਣਾਮ੍ਰਿਤ ਲੈਣ ਲਈ ਦੁੱਧ ਤੇ ਪਤਾਸ਼ੇ ਵੀ ਬਹੁਤ ਆ ਜਾਂਦੇ ਸਨ। ਇਹ ਲਿਖਾਰੀ ਵੀ ਵਰਤ ਰੱਖਣ ਤੇ ਕੱਥਾ ਸੁਣਨ ਸੁਣਾਉਣ ਵਾਲਿਆਂ ਵਿਚ ਮੋਹਰੀ ਹੁੰਦਾ ਸੀ।

'ਲੀਕੇ ਲੀਕੇ ਗਾਡੀ ਚਲੈ, ਲੀਕੇ ਚਲੇ ਕਪੂਤ ॥
ਤੀਨੋ ਲੀਕੇ ਨਾ ਚਲਹਿ, ਸੂਰਾ, ਸੰਤ ਸਪੂਤ ॥'

ਸਿੰਘ ਸਭਾਵਾਂ ਵੱਲੋਂ ਚਲਾਈ ਹੋਈ ਗੁਰਮਤਿ ਲਹਿਰ ਦਾ ਸਦਕਾ ਸੋਚ ਸਮਝ ਵਾਲੇ ਗੁਰਮਤਿ ਅਵਲੰਬੀ ਗੁਰਸਿਖ ਜਿਥੇ ਦੀਵੇ ਬਾਲਕੇ ਆਰਤੀਆਂ ਕਰਨੀਆਂ ਅਖੰਡ ਪਾਠਾਂ ਸਮੇਂ ਕੁੰਭ ਅਤੇ ਨਰੀਏਲ ਰੱਖਣੇ, ਜੋਤਾਂ ਜਗਾਉਣੀਆਂ, ਸੰਗ੍ਰਾਂਦਾਂ ਆਦਿਕ ਮਨਾਉਣ ਵਾਲੀਆਂ ਲਕੀਰਾਂ ਟੱਪ ਕੇ ਅਗਾਂਹ ਵੱਧ ਗਏ ਉਥੇ ਵਰਤ ਰਖਣੇ ਅਤੇ ਕੱਥਾ ਪੂਰਨਮਾਸ਼ੀ, ਪੈਤੀਸ-ਅੱਖਰੀ ਦੁਰਗਾ-ਮੰਤ੍ਰ ਆਦਿਕ ਕੱਚੀਆਂ ਬਾਣੀਆਂ ਪੜ੍ਹਨ ਵੱਲੋਂ ਵੀ ਸਾਵਧਾਨ ਹੋ ਗਏ ਬਲਕਿ ਲਕੀਰ ਦੇ ਫਕੀਰ ਹੋ ਚੁੱਕੇ ਹੋਰ ਸੱਜਣਾਂ ਮਿੱਤ੍ਰਾਂ ਨੂੰ ਵੀ ਸੁੱਝ ਦੇਣ ਜੋਗੇ ਬਣ ਗਏ। ਪ੍ਰੰਤੂ

'ਮਨਮੁਖੁ ਅਭਿੰਨੁ ਨ ਭਿਜਈ ਪਥਰ ਨਾਵਾਇਆ ॥'

ਉਪਰੋਕਤ ਗੁਰਵਾਕ ਅਨੁਸਾਰ ਕੁੱਝ ਇਹੋ ਜਿਹੇ ਮਿਤ੍ਰ ਵੀ ਹੁੰਦੇ ਹਨ ਜੋ ਕੂਕੇਦਿਆਂ ਚੋਂਗੇਂਦਿਆਂ ਅਤੇ ਮਤੀਂ ਦੇਂਦਿਆਂ' ਹੋਇਆਂ ਵੀ "ਪੱਥਰ ਮੂਲ ਨ ਭਿਜਈ ਸੈ ਵਰਿਹਾਂ ਜਲ ਅੰਦਰ ਵਸੈ" ਵਾਲਾ ਪ੍ਰਤੱਖ ਸਬੂਤ ਦਿੰਦੇ ਹੋਏ ਲਕੀਰ

ਦੇ ਫ਼ਕੀਰ ਬਣ ਕੇ ਸੰਗਰਾਂਦਾਂ ਤੇ ਪੁੰਨਿਆਂ ਦੇ ਖਾਤਿਆਂ ਵਿਚ ਡਿਗਦੇ ਹੀ ਰਹਿੰਦੇ ਹਨ। ਜਿਵੇਂ ਕਿ ਕਿਸੇ ਕਵੀ ਨੇ ਲਿਖਿਆ ਹੈ :—

"ਕਾਲੇ ਬੱਗੇ ਹੋਣ ਨਾ ਮਣਾਂ ਸਬੂਣੀ ਘਾਲ ॥
ਨਿੰਮ ਮਿੱਠੀ ਨਾ ਹੋਂਵਦੀ ਸਿੰਜੇ ਗੁੜ, ਘਿਉ ਨਾਲ ॥
ਸਿੰਜੇ ਗੁੜ, ਘਿਉ ਨਾਲ ਜਤਨ ਭਾਵੇਂ ਬਹੁ ਕਰੀਏ ॥
ਮੂਰਖ ਹਿਰਦੇ ਨ ਗਿਆਨ ਹੋਇ ਭਾਵੇਂ ਪਿੱਟ ਮਰੀਏ ॥
ਘਟਨ, ਵੱਧਣ ਨ ਰੱਤੀ, ਚਲਣ ਉਲਟੀ ਨਿੱਤ ਚਾਲੇ ॥
ਕਾਲੇ ਬਗੇ ਨ ਹੋਣ, ਰਹਿਣ ਕਾਲੇ ਦੇ ਕਾਲੇ ॥"

'ਮਨੁ ਜਾਨਤ ਸਭ ਬਾਤ ਜਾਨਤ ਹੀ ਅਵਗੁਣ ਕਰੈ ॥'

ਸ਼ੋਕ ਉਨਾਂ ਗਿਆਨੀਆ ਅਤੇ ਗੁੰਥੀ ਸੱਜਣਾਂ ਉਤੇ ਜੋ ਉਪ੍ਰੋਕਤ ਗੁਰਵਾਕ ਅਨੁਸਾਰ ਦਿਲੋਂ ਸਭ ਕੁਝ ਜਾਣਦਿਆਂ ਹੋਇਆਂ ਵੀ ਭੁੱਲ ਭਟਕੇ, ਅੰਧ ਵਿਸ਼ਵਾਸ਼ੀ ਸ਼ਰਧਾਲੂਆਂ ਨੂੰ ਮਨਮਤਿ ਦੀ ਜਿਲ੍ਹਣ ਵਿਚੋਂ ਬਾਹਰ ਕੱਢਣ ਦੀ ਥਾਵੇਂ ਸਿਰਫ਼ ਆਟਾ, ਗੁੜ ਅਤੇ ਫਲ-ਫਰੂਟ ਆਦਿਕ ਆਮਦਨੀ ਕਾਰਣ ਉਲਟਾ ਆਪ ਵੀ ਸੰਗਰਾਂਦਾ ਅਤੇ ਪੂਰਨਮਾਸ਼ੀਆਂ ਦੇ ਟੋਇਆਂ ਵਿਚ ਡਿਗਦੇ ਜਾਂਦੇ ਹਨ।

ਹੈਨ ਵਿਰਲੇ ਨਾਹੀ ਘਣੇ ॥'

ਕੋਈ ਸ਼ੱਕ ਨਹੀਂ ਕਿ ਸਿੱਖ ਪੰਥ ਵਿੱਚ ਗੁਰਮਤਿ ਅਵਲੰਬੀ, ਚੰਗੇ ਤੋਂ ਚੰਗੇ ਜੀਵਨ ਵਾਲੇ ਉਹ ਗ੍ਰੰਥੀ ਗਿਆਨੀ ਵੀ ਹਨ ਜਿਨ੍ਹਾਂ ਦੀ ਅਮੁਲ ਪ੍ਰਸਤੀ ਉਤੇ ਜਿਤਨਾ ਵੀ ਮਾਣ ਕਰੀਏ ਥੋੜਾ ਹੈ ਪਰ "ਚੰਦਸ ਅਮਾਵਸ ਰਚਿ ਰਚਿ ਮਾਗਹਿ ਕਰ ਦੀਪਕ ਲੈ ਕੂਪ ਪਰਹਿ", ਮਹਾਂਵਾਕ ਅਨੁਸਾਰ ਬਹੁਤੀ ਗਿਣਤੀ ਅਜੇ ਉਨ੍ਹਾਂ ਮਿੱਤ੍ਰਾਂ ਦੀ ਹੈ ਜੋ ਬਦੋ-ਬਦੀ ਉਪ੍ਰੋਕਤ ਵਾਕ ਚੇਤੇ ਕਰਵਾਉਂਦੇ ਹਨ।

ਯਥਾ—'**ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੈ ਖਲਵਾਰੇ ॥**'
((ਨਟ ਮ: ੫: ਪੰਨਾ ੯੮੧)

ਜੋਗ ਭਾਸਦਾ ਹੈ ਕਿ ਅਣਜਾਣ ਸ਼ਰਧਾਲੂਆਂ ਨੂੰ ਬਹੁਤਾ ਨਹੀਂ ਤਾਂ ਸਿਰਫ਼ ਕੱਥਾ-ਪੂਰਨਮਾਸ਼ੀ ਦੀ ਕਪੋਲ-ਕੱਲਪਣਾ ਭਾਵ, 'ਕੂੜੇ ਕੇ ਖਲਵਾਰੇ' ਬਾਬਤ ਹੀ ਕੁੱਝ ਨ ਕੁੱਝ ਜ਼ਰੂਰ ਦੱਸ ਦਿੱਤਾ ਜਾਵੇ।

ਇਸ ਵੇਲੇ ਕੱਥਾ ਪੂਰਨਮਾਸ਼ੀ ਦੀਆਂ ਪੋਥੀਆਂ ਤਿੰਨ ਸਰੂਪਾਂ ਵਿਚ ਮਿਲਦੀਆਂ ਹਨ, ਇਕ ਛੰਦਬੰਦੀ (ਕਵਿਤਾ ਵਿਚ), ਦੂਜੀ ਵਾਰਤੱਕ, ਤੀਜੀ ਉਹ ਪੋਥੀ ਜਿਸ ਵਿਚ ਬਾਰਹ ਮਹੀਨਿਆਂ ਲਈ ਅਡ ਅੱਡ ਕੱਥਾਵਾਂ ਲਿਖੀਆਂ ਨਸ ਪ੍ਰੇਤ੍ਰ ਲਿਖਾਰੀਆ ਨੇ ਪ੍ਰਗਟ ਤੌਰ ਤੇ ਆਪਣੇ ਨਾਂ ਦਸਣੋਂ ਸੰਕੋਚ ਕੀਤਾ ਹੈ।

ਹਾਂ, ਸਾਰੇ ਲਿਖਾਰੀਆਂ ਨੇ ਆਪਣੇ ਮਨਘੜਤ ਪ੍ਰਸੰਗਾਂ ਦੇ ਨਾਲ ਨਾਲ ਵਰਤ ਪੂਰਨਮਾਸ਼ੀ ਤੇ ਕਥਾ ਪੂਰਨਮਾਸ਼ੀ ਤੱਥਾ ਪੈਂਤੀਸ-ਅੱਖਰੀ ਤੇ ਦੁਰਗਾ-ਮੰਤ੍ਰ ਦੇ ਪਾਠ ਦਾ ਬਣਾਉਟੀ ਮਹਾਤਮ ਦੱਸਣ ਦੀਆਂ ਪੁੱਲਾਂ ਬੰਨ੍ਹਣ ਵਿਚ ਆਪਣੇ ਵੱਲੋਂ ਕੋਈ ਕਸਰ ਨਹੀਂ ਛੱਡੀ।

ਫਿਰ ਕਮਾਲ ਇਹ ਕਿ ਆਪਣੀ ਰੱਚੀ ਕਥਾ ਸਾਰੀ ਦੀ ਸਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਭਾਈ ਦਇਆ ਸਿੰਘ ਜੀ ਨੂੰ ਸੁਣਵਾਈ ਹੈ। ਇਥੇ ਉਹ ਚਾਲ ਚਲੀ ਹੈ ਜੋ ਗ੍ਰੰਥਾਕਾਰ ਪਰੰਪਰਾ ਤੋਂ ਚਲਦੇ ਆਏ ਹਨ ਜਿਵੇਂ ਕਿ ਆਪੋ ਆਪਣੇ ਪੁਸਤਕਾਂ ਨੂੰ ਪ੍ਰਮਾਣੀਕ (ਮੁਸਤਨਿਦ) ਸਿੱਧ ਕਰਣ ਹਿੱਤ ਪੁਸਤਕਾਂ ਦੀਆਂ ਉਥਾਨਕਾਵਾਂ ਵਿਚ ਆਪਣੀਆਂ ਰਚਨਾਵਾਂ ਨੂੰ ਮਹਾਨ ਵਿਅਕਤੀਆਂ ਵਲੋਂ ਦੱਸਦੇ ਆਏ ਹਨ ਜਿਵੇਂ ਕਿ "ਇਹ ਕੱਥਾ ਬ੍ਰਹਮਾਂ ਜੀ ਨਾਰਦ ਨੂੰ ਸੁਣਾ ਰਹੇ ਹਨ" 'ਇਹ ਬੰਬਾਦ ਵਿਸ਼ਨੂੰ ਜੀ ਅਤੇ ਗਰੜ', 'ਇਹ ਅਮਰ ਕਥਾ ਅਮਰ ਕੁੰਡ ਵਿਚ ਸ਼ਿਵਜੀ ਮਹਾਰਾਜ ਪਾਰਬਤੀ ਨੂੰ ਸੁਣਾ ਰਹੇ ਹਨ।' ਇਹ ਪਵਿੱਤ੍ਰ ਕੱਥਾ ਸੂਤ ਰਿਸੀ ਜੀ **ਨੈਮ-ਖਾਰ** ਤੀਰਥ ਉਤੇ ਰਿਸ਼ੀਆਂ ਨੂੰ ਸੁਣਾ ਰਹੇ ਹਨ ਇਤਿਆਦਿਕ।

ਕੱਥਾ ਦੇ ਲਿਖਾਰੀ ਪੁੰਨਿਆਂ ਦੇ ਮਹਾਤਮ ਦਾ ਕਾਰਣ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਦਿਨ ਲਿਖਦੇ ਹਨ ਪ੍ਰੰਤੂ ਗੁਰੂ ਜੀ ਦਾ ਅਵਤਾਰ ਪ੍ਰਤੱਖ ਹੀ ਵਿਸਾਖ ਸੁਦੀ ਤੀਜ ਹੈ ਜੋ ਇਸੇ ਪੁਸਤਕ ਦੇ "ਗੁਰੂ ਨਾਨਕ ਦੇਵ ਜੀ ਸਬੰਧੀ ਇਤਿਹਾਸਕ ਭੁਲੇਖਾ" ਵਾਲੇ ਲੇਖ ਵਿਚੋਂ ਸਵਿਸਥਾਰ ਵੇਖਿਆ ਜਾ ਸਕਦਾ ਹੈ।

ਤਾਂ ਤੇ ਕੱਥਾ ਅਤੇ ਵਰਤ ਪੂਰਨਮਾਸ਼ੀ ਵਾਲੀ ਸਾਰੀ ਬਿਰਥਾ ਕਲਪਨਾ ਉਤੇ ਆਪਣੇ ਆਪ ਹੀ ਪੋਚਾ ਫਿਰ ਗਿਆ। ਪ੍ਰੰਤੂ ਇਨ੍ਹਾਂ ਲਿਖਾਰੀਆਂ ਨੇ ਉਲਟਾ ਤ੍ਰੈਕਾਲ ਦਰਸ਼ੀ, ਅਭੁੱਲ ਗੁਰੂ ਦਸਮੇਸ਼ ਜੀ ਦੇ ਮੂੰਹੋਂ ਵੀ ਕਤੱਕ ਪੁੰਨਿਆਂ ਕਢਾਇਆ ਹੈ। ਕੇਡਾ ਅਨਰਥ ਕੀਤਾ ਹੈ।

ਫਿਰ ਲਿਖਦੇ ਹਨ ਕਿ "ਦਇਆ ਸਿੰਘ ਕਾ ਸਿੱਖ ਥਾ ਮਨੀ ਸਿੰਘ ਬੁਧਵਾਨ।" ਪਰ ਲਿਖਾਰੀਆਂ ਨੂੰ ਇੰਨੀ ਸੁੱਝ ਵੀ ਨਹੀਂ ਕਿ ਪੁਰਾਤਨ ਸਿੱਖ ਸਤਿਗੁਰੂ ਤੋਂ ਬਿਨਾ ਹੋਰ ਕਿਸੇ ਦੇ ਸਿੱਖ ਨਹੀਂ ਅਖਵਾਉਂਦੇ ਸਨ ਜਿਵੇਂ ਕਿ ਅੱਜ ਕਲ ਦੇ ਕੱਚੇ ਪਿੱਲੇ ਅਡ ਅੱਡ ਸੰਤਾਂ ਦੇ ਸਿੱਖ ਬਣੇ ਫਿਰਦੇ ਹਨ। ਫਿਰ ਉਹ ਮਨੀ ਸਿੰਘ ਜੀ ਜਿਨ੍ਹਾਂ ਗੁਰੂ ਕਲਗੀਧਰ ਪਾਤਸ਼ਾਹ ਹੱਥੀਂ ਅੰਮ੍ਰਿਤ ਪਾਨ ਕੀਤਾ ਸੀ।

ਫਿਰ ਨਦੇੜ ਤੋਂ ੧੬੦ ਕੋਹ ਪੱਛਮ ਵਿੱਚ ਇਕ ਰਾਤ ਅੰਦਰ ਇਕ ਸੌ ਯਾਰਾਂ ਸ਼ੇਰ ਮਾਰਣੇ ਅਤੇ ਅੰਨ੍ਹੇਰੇ ਖੂਹ ਆਦਿਕ ਮਨਘੜਤ ਪ੍ਰਸੰਗ ਜੋ ਕਿ ਕਿਸੇ ਵੀ

ਪ੍ਰਮਾਣੀਕ ਇਤਿਹਾਸ ਰਾਹੀਂ ਸਿੱਧ ਨਹੀ ਹੋ ਸਕਦੇ ਤੇ ਨਾ ਹੀ ਨਦੇੜੋਂ ੧੬੦ ਕੋਹ ਲਗ ਪਗ ਸਵਾ ਦੋ ਸੌ ਮੀਲ ਜਾਣਾ ਸਿੱਧ ਹੁੰਦਾ ਹੈ ।

ਹੁਣ ਲਵੋ ਪੈਤੀਸ-ਅੱਖਰੀ ਤੇ ਦੁਰਗਾ-ਮੰਤ੍ਰ ਵਾਲੇ ਮਹਾਤਮ ਨੂੰ ਜੋ ਕਿ **ਇਸੇ ਪੁਸਤਕ ਵਿਚ ਲਿਖੇ ਕੱਚੀ ਬਾਣੀ ਵਾਲੇ ਲੇਖ** ਅਨੁਸਾਰ ਜੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ ਹੀ ਨਹੀਂ, ਭਾਵ ਕੱਚੀ ਬਾਣੀ ਹੈ ਤਾਂ "ਕਹਿੰਦੇ ਕਚੇ ਸੁਣਦੇ ਕੱਚੇ ਕਚੀਂ ਆਖ ਵਖਾਣੀ' ਵਾਕ ਅਨੁਸਾਰ ਸਿੱਖ ਕਿਵੇਂ ਪੜ੍ਹ ਸਕਦੇ ਹਨ ।

ਹਾਂ, ਇਹ ਹੋ ਸਕਦਾ ਹੈ ਕਿ ਕੱਥਾ ਵਿਚੋਂ ਪੈਤੀਸ ਅੱਖਰੀ ਦਾ ਗਪੌੜ ਮਾਰਕਾ ਮਹਾਤਮ ਭਾਵ, ਇਸਤ੍ਰੀ ਵਸ ਹੋਇ' 'ਸ਼ਤ੍ਰ ਮਰੇ 'ਕਾਰਜ ਸਿੱਧ ਹੋਣ' ਆਦਿਕ ਪੜ੍ਹਕੇ ਅਜਾਣ ਲੋਗ ਇਸ ਨੂੰ ਅਕਾਸ਼-ਬਾਣੀ ਸਮੱਝ ਕੇ ਜੱਫਾ ਮਾਰੀ ਰੱਖਣ ਤਾਂ ਵੱਖਰੀ ਗੱਲ ਹੈ ।

ਬਹੁਤੇ ਵਿਸਥਾਰ ਨਾਲੋਂ ਇਕ ਉਹ ਸਬੂਤ ਪੇਸ਼ ਕਰਦਾ ਹਾਂ ਜੋ ਇਸ ਕੂੜ ਦੇ ਖਲਵਾੜੇ ਦਾ ਸਾਰੇ ਦਾ ਸਾਰਾ ਪਾਜ ਹੀ ਖੋਲ ਦੇਵੇ ।

ਇਹ ਕੱਥਾ ਸਭ ਤੋਂ ਪਹਿਲਾਂ ਸੰਤ ਪੂਰਨ ਸਿੰਘ, ਪਿੰਡ ਬਲਕਸਰ, ਤਹਸੀਲ ਚਕਵਾਲ, ਜ਼ਿਲ੍ਹਾ ਜਿਹਲਮ ਵਾਲੇ ਨੇ ਲਿਖੀ ਸੀ ਫਿਰ ਉਸਨੇ ਆਪ ਹੀ ਸੰਨ ੧੯੦੯ ਈਸਵੀ ਸੰਮਤ ੧੯੬੬ ਬਿਕ੍ਰਮੀ ਵਿੱਚ **ਪਿੰਡ ਮੁਰੀਦ** ਚਕਵਾਲ ਤਹਸੀਲ, (ਜਿਹਲਮ) ਵਿਚ ਖ਼ਾਲਸਾ ਦੀਵਾਨ ਸਮੇਂ ਆਪਣੀ ਭੁੱਲ ਉਤੇ ਆਪ ਹੀ ਸ਼ਰਮਸਾਰ ਹੋਕੇ ਬਾਹਵਾਂ ਉੱਚੀਆਂ ਕਰਕੇ ਹੇਠ ਲਿਖੇ ਸ਼ਬਦਾ ਰਾਹੀਂ ਖਿਮਾਂ ਮੰਗੀ ਸੀ, ਯਥਾ :—

'ਦੁਹਾਈ ਰੱਬ ਦੀ, ਦੁਹਾਈ ਰੱਬ ਦੀ, ਮੈਂ ਜੋ ਕੁੱਝ ਕੀਤਾ ਅਨਰਥ ਕੀਤਾ, ਮੈਂ ਕੁਫ਼ਰ ਤੋਲਿਆ, ਲੋਗੋ, ਮੈਂ ਕੁਫ਼ਰ ਤੋਲਿਆ ।'

ਭੁੱਲਣ ਵਿਚ ਕੀਆ ਸਭ ਕੋਈ, ਅਥਵਾ 'ਭੁਲਣ ਅੰਦਰਿ ਸਭੁ ਕੋ' ਗੁਰਵਾਕੁ ਅਨੁਸਾਰ ਚੰਗੇ ਤੋਂ ਚੰਗੇ ਸੁਘੜ ਵੀ ਭੁੱਲਦੇ ਆਏ ਹਨ । ਪ੍ਰੰਤੂ ਭੁੱਲ ਨੂੰ ਮੰਨ ਲੈਣਾ ਕਿਸੇ ਸੂਰਮੇ ਦਾ ਹੀ ਕੰਮ ਹੁੰਦਾ ਹੈ ।

ਕੋਈ ਪੁੱਛੇ ਕਿ ਇਸ ਭੁੱਲ ਮੰਨਣ ਦਾ ਕੋਈ ਸਬੂਤ ਵੀ ਹੈ ਤਾਂ ਜੀਊਂਦਾ ਜਾਗਦਾ ਸਬੂਤ ਇਹ ਹੈ ਕਿ ਜਿਨ੍ਹਾਂ ਦੇ ਰੁਬਰੂ **ਸੰਤ ਪੂਰਨ ਸਿੰਘ ਜੀ** ਨੇ ਦੁਹਾਈ ਦਿੱਤੀ ਸੀ ਉਹ ਹਨ ਮੇਰੇ ਨਿਕਟ-ਵਰਤੀ, ਕੱਥਾ ਕੀਰਤਨ ਦੇ ਰਸੀਏ ਗੁਰਮਤਿ ਅਵਲੰਬੀ, ਗੁਰਸਿੱਖ **ਕੈਪਟਨ ਮਿਹਰ ਸਿੰਘ ਜੀ**,ਜੋ ਇਸ ਵੇਲੇ ਅੰਬਾਲਾ ਛਾਉਣੀ ਵਿਚ ਰਹਿਣ ਵਾਲੇ ਅਤੇ ਪੰਜਾਬੀ ਗੁਰਦੁਆਰੇ ਦੇ ਪ੍ਰਧਾਨ ਹਨ ਜੋ ਕਿ ਸੰਤ ਪੂਰਨ ਸਿੰਘ ਜੀ ਦੇ ਪੜੋਸੀ, ਪਿੰਡ ਦੁੱਲਾ, ਤਹਸੀਲ ਚਕਵਾਲ ਜ਼ਿਲ੍ਹਾ ਜਿਹਲਮ ਵਿਚੋਂ ਆਏ ਹੋਏ ਹਨ ।

ੴ ਸਤਿਗੁਰ ਪ੍ਰਸਾਦਿ

# ਕੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਮੂਰਤੀ ਪੂਜਾ ਹੈ ?

ਕਾਫ਼ੀ ਸਮਾ ਹੋਇਆ ਇਕ ਸ਼ਿਵਰਾਮ ਦਾਸ ਉਦਾਸੀ ਸਾਧੂ ਨੇ ਇਕ ਪੁਸਤਕ ਲਿਖ ਕੇ ਕਾਫ਼ੀ ਗਿਣਤੀ ਵਿਚ ਵੰਡੀ ਸੀ, ਜਿਸ ਦਾ ਨਾਮ ਤਾਂ ਉਸ ਨੇ "**ਗੁਰਮਤਿ ਦਰਪਨ**" ਰਖਿਆ ਸੀ ਪਰ ਇਹ ਸੀ ਗੁਰਮਤਿ ਉਲਟ ਨਿਰੋਲ '**ਮਨਮਤਿ ਦਰਪਨ**' ਜਿਸ ਵਿਚ ਗੁਰੂ ਸਾਹਿਬਾਨ ਨੂੰ ਗਣੇਸ਼ ਪੂਜਕ ਅਤੇ ਦੇਵੀ ਉਪਾਸ਼ਕ ਤੱਥਾ ਗੁਰੂ ਘਰ ਵਿਚ ਜਨੇਊ, ਪ੍ਰੇਤ ਕਿਰਿਆ ਮੂਰਤੀ ਪੂਜਾ ਆਦਿਕ ਸਿੱਧ ਕਰਨ ਦਾ ਬਿਰਥਾ ਯਤਨ ਕੀਤਾ ਸੀ, ਅਤੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਸਤਿਕਾਰ ਕਰਣ ਵਿਚ ਮੂਰਤੀ ਪੂਜਾ ਦੀ ਕਲਪਣਾ ਪ੍ਰਗਟ ਕੀਤੀ ਸੀ ।

ਇੱਥੇ ਹੀ ਬੱਸ ਨਹੀਂ ਪਵਿਤ੍ਰ ਕੇਸਾਂ ਦੇ ਵਿਰੁੱਧ ਤਾਂ ਉਹ ਜ਼ਹਿਰ ਉਗਲੀ ਸੀ ਜੋ ਰਹੇ ਰੱਬ ਦਾ ਨਾਂ, ਜਿਸ ਦਾ ਇਸ ਸੇਵਕ ਨੇ "**ਭਾਗ ਮਲ**" ਰੂਪ ਵਿਚ ਭਾਵ, "ਸਿੰਘ" ਸਜਣ ਤੋਂ ਦੋ ਸਾਲ ਪਹਿਲਾਂ ਸੰਨ ੧੯੩੯ ਵਿਚ "**ਗੁਰਮਤਿ ਦਰਸ਼ਨ**" ਨਾਮ ਦੀ ਪੁਸਤਕ ਦੁਆਰਾ ਵਿਸਥੱਾਰ ਪੂਰਬਕ ਉਤ੍ਰ ਦਿੱਤਾ ਸੀ ।

ਉਪ੍ਰੋਕਤ ਸ਼ਿਵਰਾਮ ਦਾਸ ਤੋਂ ਬਿਨਾਂ ਹੋਰ ਵੀ ਕਈ ਸ਼ਰਧਾਹੀਨ ਚਤੁਰ ਵਿਰੋਧੀ ਨਵੇਂ ਸੂਰਜ ਸਿੱਖਮਤਿ ਵਿਰੁੱਧ ਕਈ ਪੁਸਤਕਾਂ ਲਿਖ ਕੇ ਗੁਰਸਿੱਖਾਂ ਦੇ ਹਿਰਦੇ ਦੁਖਿਤ ਕਰਦੇ ਰਹਿੰਦੇ ਹਨ, ਜਿਵੇਂ ਕਿ ਸੁਆਮੀ ਕਲਿਆਨ ਦਾਸ ਉਦਾਸੀ (ਜੋ ਕੇਸ ਕਟਾ ਕੇ ਪਤਿਤ ਹੋ ਚੁੱਕਾ ਹੈ) ਨੇ ਇਕ "ਸ਼ੱਚੀ ਖੋਜ" ਪੁਸਤਕ ਲਿਖੀ ਸੀ ਜਿਸ ਵਿਚ ਗੁਰੂ ਸਾਹਿਬਾਨ ਅਤੇ ਖ਼ਾਲਸੇ ਦੇ ਸਬੰਧ ਵਿਚ ਉਹ ਉਹ ਕੁਫ਼ਰ ਤੋਲੇ ਸਨ ਜੋ ਲੂੰ ਕੰਡੇ ਖੜੇ ਕਰ ਦਿੰਦੇ ਹਨ ।

[ਨੋਟ:—ਉਹ ਪੁਸਤਕ ਪੈਪਸੂ ਗੌਰਮੈਂਟ ਨੇ ਜ਼ਬਤ ਕੀਤੀ ਹੋਈ ਹੈ ।]

ਹੁਣ ਥੋੜ੍ਹਾ ਚਿਰ ਹੋਇਆ ਇਕ ਕੇਸਾਂ ਤੋਂ ਪਤਿਤ ਹੋਇ ਸਿਖ "ਹਰਨਾਮ ਦਾਸ" ਗੋਰਖਪੁਰ ਯੂ. ਪੀ. ਵਾਲੇ ਨੇ "ਸਿਖਮਤਿ ਖੰਡਨ" ਨਾਮ ਦਾ ਟ੍ਰੈਕਟ

ਛਪਵਾ ਕੇ ਵੰਡਿਆ ਸੀ, ਜੋ ਅੰਬਾਲਾ ਛਾਉਣੀ ਵਿਚ ਵੀ ਆਰੀਆ ਸਮਾਜ ਸੱਮੇਲਨ ਸਮੇਂ ਕਾਫ਼ੀ ਗਿਣਤੀ ਵਿਚ ਵੰਡਿਆ ਗਿਆ ਸੀ।

ਇਤਿਆਦਿਕ ਹੋਰ ਵੀ ਅਨੇਕਾਂ ਟੇਕਟ **ਸਿੱਖ ਦਰੋਹੀਆਂ** ਵੱਲੋਂ ਲਿਖੇ ਗਏ ਅਤੇ ਲਿਖੇ ਜਾ ਰਹੇ ਹਨ, ਜੋ ਵਿਸਥਾਰ ਭੈ ਕਾਰਣ ਲਿਖਣੋਂ ਸੰਕੋਚ ਕੀਤਾ ਗਿਆ ਹੈ।

ਰੱਬ ਜਾਣੇ ਗੁਰਸਿੱਖਾਂ ਦੇ ਹਿਰਦੇ ਕਲਪਾ ਕੇ ਉਨ੍ਹਾਂ ਨੂੰ ਉਤ੍ਰ ਦੇਣ ਲਈ ਮਜਬੂਰ ਕਰਣ ਵਿਚ ਉਪ੍ਰੋਕਤ ਭਦਰ ਪੁਰਸ਼ ਕੀ ਲਾਭ ਸਮਝਦੇ ਹਨ।

ਮੁੱਕਦੀ ਗੱਲ ਇਹ ਕਿ ਸ਼ਿਵਰਾਮ ਦਾਸ ਆਦਿਕਾਂ ਵਲੋਂ ਗੁਰਸਿਖਾਂ ਨੂੰ ਸਿੱਖੀ ਆਦਰਸ਼ ਤੋਂ ਡੇਗਣ ਹਿੱਤ ਆਪਣੀਆਂ ਪੁਸਤਕਾਂ ਵਿਚ ਜਿਥੇ ਗੁਰਮਤਿ ਉਲਟ ਅਸਤ ਵਿਅਸਤ ਬਹੁਤ ਕੁੱਝ ਲਿਖਿਆ ਜਾਂਦਾ ਹੈ, ਉਥੇ ਉਚੇਚੇ ਤੌਰ ਤੇ ਗੁਰ ਸਿੱਖਾਂ ਨੂੰ ਮੂਰਤੀ ਪੂਜਾ ਵਲ ਪ੍ਰੇਰਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਸ਼ਰਧਾ ਘਟਾਉਣ ਲਈ ਜੋ ਵਿਸਥੱਾਰ ਦਿੱਤੇ ਹਨ ਉਸ ਦਾ ਸੰਖੇਪ ਹੇਠ ਲਿਖੇ ਅਨੁਸਾਰ ਹੈ, ਯਥਾ :–'ਸਰਗੁਣ ਬ੍ਰਹਮ ਦੇ ਉਪਾਸ਼ਕਾਂ ਦਾ ਠਾਕੁਰ ਮੂਰਤੀ ਵਿਚ ਧਿਆਨ ਅਤੇ ਪੂਜਾ ਕਰਨੀ ਨਿਸਫਲ ਨਹੀਂ।'

ਉੱਤਰ ਇਹ ਕਿ ਸਰਗੁਣ ਸਰੂਪ ਤੋਂ ਕੇਵਲ ਠਾਕੁਰ ਮੂਰਤੀ ਜਾਂ ਦੇਵੀ ਦੇਵਤੇ ਆਦਿਕ ਭਾਵ ਲੈਣਾ ਇਕ ਮਹਾਨ ਭੁੱਲ ਹੈ, ਤੇ ਜਾਂ ਫਿਰ ਗੁਰਮਤਿ ਤੋਂ ਅਗਯਾਤ ਪ੍ਰਾਣੀਆਂ ਨੂੰ ਜਾਣ ਬੁੱਝ ਕੇ ਧੋਖਾ ਦੇਣ ਵਾਲੀ ਗੱਲ ਹੈ ਕਿਉਂਕਿ ਸਰਗੁਣ ਸਰੂਪ ਸਮੁਚ ਸੰਸਾਰ ਨੂੰ ਕਿਹਾ ਜਾਂਦਾ ਹੈ ਜਿਵੇਂ ਕਿ "ਨਿਰਗੁਣ ਤੇ ਸਰਗੁਣ ਦ੍ਰਿਸਟਾਰੇ" ਅਤੇ ਜੋ ਦੀਸੈ ਸੋ ਤੇਰਾ ਰੂਪ" ਤੱਥਾ "ਸੂਖਮ ਮਹਿ ਜਾਨੈ ਅਸਥੂਲ" ਆਦਿਕ ਅਨੇਕਾਂ ਹੀ ਗੁਰਵਾਕਾਂ ਤੋਂ ਸਪਸ਼ਟ ਹੈ।

ਫਿਰ ਲਿਖਦੇ ਹਨ ਕਿ ਮੂਰਤੀ ਪੂਜਾ ਉਨ੍ਹਾਂ ਵਾਸਤੇ ਨਿਸਫਲ ਹੈ ਜੋ ਪੱਥਰ ਭਾਵਨਾ ਰਖ ਕੇ ਪੂਜਦੇ ਹਨ, ਪ੍ਰੰਤੂ ਜੋ ਪੁਰਸ਼ ਸ਼ਰਧਾ ਭਗਤੀ ਸਹਿਤ ਪੂਜਾ ਕਰਦੇ ਹਨ, ਉਨ੍ਹਾਂ ਲਈ ਸਫ਼ਲ ਹੈ।

ਇਸ ਹਾਸੋਹੀਣੇ ਮਨਘੜਤ ਉਪਦੇਸ਼ ਦਾ ਉੱਤਰ ਇਕ ਅਣਜਾਣ ਤੋਂ ਅਣਜਾਣ ਭੀ ਦੇ ਸਕਦਾ ਹੈ ਕਿ ਜਿਹੜਾ ਮਨੁਖ ਪੱਥਰ ਮੂਰਤੀ ਨੂੰ ਸੱਚਮੁੱਚ ਹੀ ਪੱਥਰ ਭਾਵਨਾ ਨਾਲ ਵੇਖਦਾ ਹੈ ਉਸਨੇ ਇਸ ਦੀ ਪੂਜਾ ਤਾਂ ਕਿਤੇ ਰਹੀ, ਇਸ ਪੱਥਰ ਅਗੇ ਨਾਮ-ਮਾਤ੍ਰ ਸਿਰ ਵੀ ਨਹੀਂ ਝੁਕਾਉਣਾ। ਪੂਜਾ ਤਾਂ ਪੱਥਰ ਨੂੰ ਠਾਕੁਰ ਮੰਨੱਣ ਵਾਲੇ ਨੇ ਹੀ ਕਰਨੀ ਹੈ, ਜੋ ਮਹਾਰਾਜ ਕਬੀਰ ਜੀ ਦੇ ਇਸ ਵਾਕ ਅਨੁਸਾਰ, "ਪਾਹਨੁ ਪਰਮੇਸ਼ਰ ਕੀਆ ਪੂਜੈ ਸਭ ਸੰਸਾਰ। ਇਸ ਭਰਵਾਸੇ ਜੋ ਰਹੈ

ਬੂੜੇ ਕਾਲੀ ਧਾਰ'' ਅਤੇ ਅਨੇਕਾਂ ਹੀ ਗੁਰਵਾਕਾਂ ਤੋਂ ਸਪਸ਼ਟ ਹੈ ।

ਅਗੇ ਲਿਖਦੇ ਹਨ ਕਿ "ਗੁਰ ਕੀ ਮੂਰਤਿ ਮਨ ਮਹਿ ਧਿਆਨੁ'' ਤੋਂ ਮੂਰਤੀ-ਪੂਜਾ ਸਪਸ਼ਟ ਹੁੰਦੀ ਹੈ ।

ਕਿਹਾ ਚੰਗਾ ਹੋਵੇ ਜੇ ਇਸੇ ਪੰਗਤੀ ਤੋਂ ਅਗਲੀ ਤੁੱਕ ਵੀ ਚੇਤੇ ਕਰ ਲਈ ਜਾਵੇ ਕਿ '**ਗੁਰ ਕੈ ਸਬਦਿ ਮੰਤ੍ਰੁ ਮਨ ਮਾਨੁ**'' ਜਿਸ ਤੋਂ ਸੁਤੇ ਹੀ ਸਪਸ਼ਟ ਹੋ ਜਾਵੇ ਕਿ ਗੁਰੂ ਦੀ ਮੂਰਤਿ ਗੁਰੂ ਦਾ ਸ਼ਬਦ ਹੈ, ਜਿਵੇਂ ਕਿ ਭਾਈ ਗੁਰਦਾਸ ਜੀ ਅਨੇਕਾਂ ਥਾਈਂ ਦਰਸੰਦੇ ਹਨ ਕਿ 'ਗੁਰ ਮੂਰਤਿ ਗੁਰ ਸ਼ਬਦ ਹੈ ਸਾਧ ਸੰਗਤਿ ਵਿਚ ਪ੍ਰਗਟੀ ਆਇਆ' ਤੱਥਾ–ਗੁਰ ਮੂਰਤਿ ਗੁਰ ਸ਼ਬਦ ਹੈ ਜਪਿ ਹਉਮੈ ਖੋਈ' ਇਤਿਆਦਿਕ ।

ਇੱਥੇ ਹੀ ਬੱਸ ਨਹੀਂ ਫਿਰ ਲਿਖਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਅਤੇ ਅਰਦਾਸ ਕਰਨੀ, ਚੌਰ ਝੁਲਾਉਣਾ, ਧੂਪ ਦੀਪ ਅਤ ਕੜਾਹ ਪ੍ਰਸ਼ਾਦ ਦਾ ਭੋਗ ਆਦਿਕ ਵੀ ਮੂਰਤੀ-ਪੂਜਾ ਹੈ ।'

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਰ ਸਤਿਕਾਰ ਨੂੰ ਮੂਰਤੀ-ਪੂਜਾ ਦੱਸਣ ਵਾਲਿਆਂ ਦੇ ਪ੍ਰਸ਼ਨਾਂ ਦੇ ਉੱਤਰ ਦੇਣ ਲਈ ਆਉ ਪਹਿਲਾ ਇਹ ਵਖੀਏ ਕਿ ਮੂਰਤੀ ਪੂਜਾ ਕਹਿੰਦੇ ਕਿਸ ਨੂੰ ਹਨ ?

ਕਿਸੇ ਦੇਵੀ ਦੇਵਤੇ ਆਦਿਕਾਂ ਦੀ ਸ਼ਕਲਾਂ ਵਰਗੀਆਂ ਸੋਨਾ, ਚਾਂਦੀ, ਮਿੱਟੀ, ਪੱਥਰ ਆਦਿਕ ਦੀਆ ਘੜੀਆਂ ਮੂਰਤੀਆਂ ਦੀ ਪੂਜਾ ਨੂੰ "ਮੂਰਤੀ–ਪੂਜਾ'' ਜਾਂ "ਬੁੱਤਪਰਸਤੀ'' ਕਹਿੰਦੇ ਹਨ, ਭਾਵ ਇਹ ਕੀ ਕਿਸੇ ਅਸਲ ਚੀਜ਼ ਦੀ ਨਕਲ ਕਰਕੇ ਉਸ ਵਰਗੀ ਮੂਰਤੀ ਬਣਾਕੇ ਉਸਨੂੰ ਉਹੋ ਜਿਹਾ ਕਰਕੇ ਮੰਨੱਣਾ, ਪੂਜਣਾ ਮੂਰਤੀ ਪੂਜਾ ਹੈ । ਮੂਰਤੀ ਅਸਲ ਵਸਤੂ ਨਾ ਹੋਣ ਕਰਕੇ ਸਾਡਾ ਕੋਈ ਕੰਮ ਵੀ ਨਹੀਂ ਸੁਆਰ ਸਕਦੀ । ਪ੍ਰੰਤੂ ਇਸ ਦੇ ਉਲਟ, ਸ੍ਰੀ ਗੁਰੂ ਗ੍ਰੰਥ ਸਾਹਿਬ ਦਸਾਂ ਪਾਤਸ਼ਾਹਾਂ ਵਿਚੋਂ ਕਿਸੇ ਇਕ ਗੁਰੂ ਸਾਹਿਬ ਜਾਂ ਦਸਾਂ ਹੀ ਗੁਰੂ ਸਾਹਿਬਾਂ ਦੀ ਮੂਰਤੀ ਨਹੀਂ, ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਸੇ ਵਿਅਕਤੀ ਦੀ ਬਨਾਵਟ ਨਹੀਂ । ਉਨ੍ਹਾਂ ਦਾ ਸ੍ਵੈ [ਨਿਜ] ਅਰਥਾਤ ਆਪਣਾ ਸਰੂਪ ਹੀ ਗੁਰੂ ਗ੍ਰੰਥ ਹੈ, ਅਤੇ ਕਹੇ ਵੀ "ਗੁਰੂ ਗ੍ਰੰਥ ਸਾਹਿਬ'' ਜਾਂਦੇ ਹਨ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੂਰਤੀ ਕਹਿਣਾ ਹੀ ਮਹਾਂ ਅਗਿਆਨ ਬਲਕਿ ਅਤੀਅੰਤ ਮੂੜ ਹੋਣ ਦਾ ਪ੍ਰਤੱਖ ਸਬੂਤ ਦੇਣਾ ਹੈ ।

ਤਾਂਤੇ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਕਿਸੇ ਦੀ ਮੂਰਤੀ ਹੀ ਨਹੀਂ ਤਾਂ ਉਨ੍ਹਾਂ ਦੇ ਅਦਬ, ਸਤਿਕਾਰ ਨੂੰ ਵੀ ਮੂਰਤੀ ਪੂਜਾ ਨਹੀਂ ਕਹਿਆ ਜਾ ਸਕਦਾ ।

ਦਸਾਂ ਪਾਤਸ਼ਾਹਾਂ (ਜੋ ਇਕੋ ਹੀ ਨਿਰੰਕਾਰੀ ਜੋਤਿ ਹਨ) ਦਾ ਆਤਮਿਕ ਗਿਆਨ, ਪਰਮ ਪਿਤਾ ਅਕਾਲ ਪੁਰਖ ਦਾ ਫੁਰਮਾਨ ਅਤੇ ਬਾਣੀ ਰੂਪ ਗੁਰੂ ਮੰਨ ਕੇ ਅਤੀਅੰਤ ਸ਼ਰਧਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਿਆ ਅਤੇ ਸਤਿਕਾਰ ਕੀਤਾ ਜਾਂਦਾ ਹੈ ।

ਸਿੱਖ ਪੰਥ ਵਿਚ ਅਰਦਾਸ਼ੇ ਹਿੱਤ ਕੋਈ ਦਿਸ਼ਾ ਵਿਸ਼ੇਸ਼ ਕਰਕੇ ਨੀਯਤ ਨਹੀਂ । ਅਤੇ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹਿੱਤ ਕਿਸੇ ਦਿਸ਼ਾ ਨੂੰ ਵਿਸ਼ੇਸ਼ਤਾ ਪ੍ਰਾਪਤ ਹੈ ਜਿਵੇਂ ਅਕਾਲ ਪੁਰਖੁ, ਵਾਹਿਗੁਰੂ ਜੀ ਨੂੰ ਹਾਜ਼ਰ ਹਜ਼ੂਰ ਜਾਣ ਕੇ ਸੁਤੇ ਸਿੱਧ ਹੀ ਜਿਸ ਪਾਸੇ ਮੁੱਖ ਹੋਵੇ ਉਸੇ ਪਾਸੇ ਅਰਦਾਸ ਕਰ ਲਈ ਜਾਂਦੀ ਹੈ ਤਿਵੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੈਠਿਆਂ ਅਰਦਾਸ ਕੀਤੀ ਜਾਂਦੀ ਹੈ ।

ਕੜਾਹ ਪ੍ਰਸ਼ਾਦ ਤਾਂ ਸਾਧ-ਸੰਗਤਿ ਵਾਸਤੇ ਹੈ, ਅਤੇ ਸਮਾਪਤੀ ਉਪ੍ਰੰਤ ਸੰਗਤਿ ਵਿਚ ਵਰਤਾਇਆ ਜਾਂਦਾ ਹੈ । ਵਰਤਾਉਣ ਵੇਲੇ ਕਟੋਰੇ ਜਾਂ ਕੌਲ ਆਦਿਕ ਵਿਚ ਕੜਾਹ ਪ੍ਰਸ਼ਾਦ ਤਾਬੇ ਬੈਠੇ ਗ੍ਰੰਥੀ ਵਾਸਤੇ ਰਖਿਆ ਜਾਂਦਾ ਹੈ ਕਿਉਂਕਿ ਹੱਥ ਵਿਚ ਚੌਰ ਹੋਣ ਕਰਕੇ ਉਹ ਕੜਾਹ ਪ੍ਰਸ਼ਾਦ ਨਹੀਂ ਲੈ ਸੱਕਦਾ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੋਗ ਲਵਾਉਣਾ ਗੁਰਮਤਿ ਵਿਰੁੱਧ ਹੈ ਜੋ ਕੁੱਝ ਤਾਂ ਹਿੰਦੂ ਪੁਜਾਰੀਆਂ ਦੀ ਵੇਖਾ-ਵੇਖੀ ਅਤੇ ਕੁੱਝ ਗੁਰਬਾਣੀ ਦੇ ਯਥਾਰੱਥ ਬੋਧ ਅਤੇ ਗੁਰਮਤਿ ਤੋਂ ਅਣਜਾਣ ਪ੍ਰਚਾਰਕਾਂ ਦੁਆਰਾ ਕੀਤੇ ਮਨਮਤਿ-ਪ੍ਰਚਾਰ ਦਾ ਹੀ ਸਿੱਟਾ ਹੈ । ਬਹੁਤਾ ਨਾ ਲਿਖ ਕੇ ਇਥੇ ਇਤਨਾ ਹੀ ਕਹਿੰਦੇ ਹਾਂ ਕਿ ਭੋਗ ਤਾਂ ਮੂਰਤੀਆਂ ਨੂੰ ਮੂਰਤੀ-ਪੂਜਕ ਲੋਕ ਹੀ ਲਗਾਉਂਦੇ ਹਨ ਜਿਨ ਪ੍ਰਥਾਇ ਕਬੀਰ ਜੀ ਦਾ ਵਾਕ ਹੈ :—

ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ ॥
ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖਿ ਛਾਰੁ ।

(ਆਸਾ, ਕਬੀਰ ਜੀ)

ੴ ਸਤਿਗੁਰ ਪ੍ਰਸਾਦਿ ॥

# ਭਾਈ ਗੁਰਦਾਸ ਜੀ ਦੀ ਬਾਣੀ ਸਬੰਧੀ

ਸੰਗਤਾਂ ਵਲੋਂ ਪੁੱਛ ਹੁੰਦੀ ਹੈ ਕਿ ਮਹਾਨਭਵਾਂ, ਚੋਟੀ ਦੇ ਵਿਦਵਾਨ, ਆਦਿ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ ਭਾਈ ਗੁਰਦਾਸ ਜੀ ਦੀ ਬਾਣੀ ਜਿਸ ਨੂੰ ਗੁਰੂ ਅਰਜੁਨ ਦੇਵ ਜੀ ਨੇ ਗੁਰਬਾਣੀ ਰੂਪੀ ਜੰਦਰੇ ਦੀ ਕੁੰਜੀ ਦੱਸਿਆ, ਉਹ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਾ ਹੋਣ ਦਾ ਕੀ ਕਾਰਣ ਹੈ ?

ਉੱਤਰ ਦੇਣ ਵਾਲੇ ਮਿੱਤਰਾਂ ਵਿਚੋਂ ਕਈ ਤਾਂ ਇਹ ਕਹਿੰਦੇ ਹਨ ਕਿ ਪੰਚਮ ਪਾਤਸ਼ਾਹ ਵਲੋਂ ਭਾਈ ਸਾਹਿਬ ਨੂੰ ਆਗਿਆ ਹੋਈ ਕੀ ਤੁਸੀਂ ਵੀ ਆਪਣੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਕਰੋ ਪ੍ਰੰਤੂ ਭਾਈ ਸਾਹਿਬ ਜੀ ਨੇ ਇਹ ਕਹਿ ਕੇ ਇਨਕਾਰ ਕਰ ਦਿੱਤਾ ਕਿ ਦਾਸ ਜੋੜਿਆਂ ਵਿਚ ਹੀ ਸ਼ੋਭਦੇ ਹਨ, ਬਰਾਬਰੀ ਨਹੀਂ ਕਰਦੇ।

ਕੋਈ ਕਹਿੰਦਾ ਹੈ ਕਿ ਭਾਈ ਗੁਰਦਾਸ ਜੀ ਜਦੋਂ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹਨ ਲਈ ਗੁਰੂ ਜੀ ਅਗੇ ਬੇਨਤੀ ਕਰਣ ਲਗੇ ਤਾਂ ਉਨ੍ਹਾਂ ਨੂੰ ਊਂਘ ਆ ਗਈ ਤੇ ਉਸ ਊਂਘ ਵਿਚਾਲੇ ਸੁਪਨੇ ਅੰਦਰ ਇਕ ਉਛਾਲੇ ਮਾਰਦੀ ਨਦੀ ਉਤੇ ਬੇੜੀ ਵਿਚ ਆਪਣੇ ਆਪ ਨੂੰ ਸਵਾਰ ਵੇਖਿਆ, ਜੇ ਭਾਈ ਸਾਹਿਬ ਆਪਣੀ ਬਾਣੀ ਪੜ੍ਹਦੇ ਹਨ ਤਾਂ ਬੇੜੀ ਡੁੱਬਣ ਲੱਗ ਪੈਂਦੀ ਹੈ ਤੇ ਜਦੋਂ ਗੁਰਬਾਣੀ ਪੜ੍ਹਦੇ ਹਨ ਤਾਂ ਓਹਾ ਬੇੜੀ ਤਰ ਪੈਂਦੀ ਹੈ ਜਿਸ ਤੋਂ ਭਾਈ ਸਾਹਿਬ ਜੀ ਨੂੰ ਗਿਆਨ ਹੋ ਗਿਆ ਕਿ ਮੇਰੀ ਬਾਣੀ ਗੁਰਬਾਣੀ ਵਿਚ ਦਰਜ ਹੋਣ ਯੋਗ ਨਹੀਂ।

ਉਪ੍ਰੋਕਤ ਦੋਵੇਂ ਉੱਤਰ ਪਹਿਲਾਂ ਤਾਂ ਆਪੋ ਵਿਚ ਹੀ ਵਿਰੋਧਾਭਾਵ ਰੱਖਦੇ ਹਨ। ਦੂਜਾ ਇਨ੍ਹਾਂ ਵਿੱਚੋਂ ਸੰਤੋਖਜਨਕ ਇਕ ਉੱਤਰ ਵੀ ਨਹੀਂ ਬਲਕਿ ਦੋਵੇਂ ਦੇ ਦੋਵੇਂ ਅਸੰਭਵ ਅਤੇ ਹਾਸੋ-ਹੀਣੇ ਹਨ।

ਪਹਿਲਾ ਇਹ ਕਿ ਮੈਂ ਬਰਾਬਰੀ ਨਹੀਂ ਕਰਦਾ 'ਭਾਵ' ਭਾਈ ਜੀ ਨੇ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹਨ ਤੋਂ ਆਪ ਇਨਕਾਰ ਕੀਤਾ ਹਾਲਾਂ ਕਿ ਪੁਰਾਤਨ ਭਗਤਾਂ ਦੀਆਂ ਬਾਣੀਆਂ ਅਤੇ ਸਤੇ ਬਲਵੰਡ ਦੀ ਵਾਰ ਆਦਿਕ ਆਪ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਰਹੇ ਸਨ। ਕੀ ਇਹ ਸਤੇ ਬਲਵੰਡ ਵੱਲੋਂ ਬਰਾਬਰੀ ਹੈ ? ਨਹੀਂ ! ਸਗੋਂ ਇਹ ਤਾਂ ਸਤਿਗੁਰੂ ਜੀ

ਵੱਲੋਂ ਨਿਵਾਜਿਆ ਜਾ ਰਿਹਾ ਸੀ।

ਭਲਾ ਇਹ ਮਨੋਕਲਪਤ ਪ੍ਰਸੰਗ ਥੋੜ੍ਹੇ ਚਿਰ ਲਈ ਮੰਨ ਵੀ ਲਿਆ ਜਾਵੇ ਕਿ ਭਾਈ ਸਾਹਿਬ ਦੀ ਬਾਣੀ ਪੜ੍ਹਨ ਨਾਲ ਬੇੜੀ ਡੁੱਬਣ ਲਗ ਪਈ ਸੀ ਤਾਂ ਫਿਰ ਭਾਈ ਜੀ ਦੀ ਬਾਣੀ ਪੜ੍ਹ ਕੇ ਆਪਣੀ ਬੇੜੀ ਜਾਣ ਬੁਝ ਕੇ ਡੋਬਣ ਵਾਲੀ ਗੱਲ ਨਹੀਂ ਤਾਂ ਹੋਰ ਕੀ ਹੈ ਜੋ ਤਿਨੋਂ ਕਾਲ ਅਸੰਭਵ ਹੈ।

ਦਰਅਸਲ ਇਤਿਹਾਸਕ ਖੋਜ-ਪੜਤਾਲ ਦੀ ਅਣਹੋਂਦ ਕਾਰਣ ਉੱਤੇ ਦਿੱਤੇ ਦੋਵੇਂ ਉੱਤਰ ਨਿਰਮੂਲ ਅਤੇ ਮਨੋਕਲਪਤ ਹਨ।

ਯਥਾਰੱਥ ਉੱਤਰ ਇਹ ਹੈ ਕਿ ਜਦੋਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਾਣੀ ਸੰਪਾਦਨ ਹੋ ਰਹੀ ਸੀ ਉਦੋਂ ਭਾਈ ਸਾਹਿਬ ਜੀ ਨੇ ਆਪਣੀ ਬਾਣੀ ਉਚਾਰੀ ਹੀ ਨਹੀਂ ਸੀ। ਜਿਸਦਾ ਜਿਉਂਦਾ ਜਾਗਦਾ, ਪ੍ਰਤੱਖ ਸਬੂਤ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਜਨਾ ਜੇਠ ੧ ਸੰਮਤ ੧੬੬੦ ਬਿ: ਨੂੰ ਅਰੰਭ ਹੋਕੇ ਭਾਦੋਂ ਸੁਦੀ ਏਕਮ ੧੬੬੧ ਵਿਚ ਸਮਾਪਤ ਹੋਈ ਪ੍ਰੰਤੂ ਭਾਈ ਸਾਹਿਬ ਜੀ ਨੇ ਆਪਣੀ ਬਾਣੀ ਰਚਣੀ ਪੰਚਮ ਗੁਰਦੇਵ ਜੀ ਦੀ ਸ਼ਹਾਦਤ ਤੋਂ ਵੀ ਪਿਛੇ ਸੰਮਤ ੧੬੬੩ ਵਿਚ ਅਰੰਭੀ ਸੀ।

ਸਬੂਤ ਵਜੋਂ ਪਹਿਲੀ ਵਾਰ ਦੀ ੪੮ਵੀਂ ਪਉੜੀ ਵੇਖੋ ਜਿਸ ਵਿਚ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਗੱਦੀ ਬਿਰਾਜਮਾਨ ਹੋਣ ਦਾ ਹੇਠ ਲਿਖਿਆ ਦ੍ਰਿਸ਼ ਦਰਸਾਇਆ ਹੈ :

ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰਭਾਰੀ।
ਅਰਜੁਨ ਕਾਇਆ ਪਲਟ ਕੇ ਮੂਰਤ ਹਰਿ ਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆਂ ਰੂਪ ਦਿਖਾਵਣ ਵਾਰੋ ਵਾਰੀ।
ਦਲਭੰਜਨ ਗੁਰ ਸੂਰਮਾ ਬਡ ਜੋਧਾ ਬਹੁ ਪਰਉਪਕਾਰੀ।

ਬ੍ਰਿਜ ਭਾਸ਼ਾ ਵਿਚ ਕਬਿਤ ਸ੍ਵਯੇ ਉਸ ਤੋਂ ਵੀ ਪਿਛੋਂ ਕਾਸ਼ੀ ਜੀ ਵਿਚ ਰਚੇ ਕਹੇ ਜਾਂਦੇ ਹਨ।

ਹੁਣ ਉਤਰਵੰਤ ਸੱਜਣਾਂ ਤੋਂ ਪੁੱਛਿਆ ਜਾਵੇ ਕਿ ਭਾਈ ਸਾਹਿਬ ਜੀ ਨੇ ਜਦ ਬਾਣੀ ਰਚਨੀ ਅਰੰਭੀ ਹੀ ਨਹੀਂ ਸੀ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਤੇ ਬੇੜੀ ਡੁੱਬਣ ਤਥਾ ਪੰਜਵੇਂ ਪਾਤਸ਼ਾਹ ਵੱਲੋਂ ਜੰਦਰਾ ਕੁੰਜੀ ਆਦਿਕ ਸ਼ਬਦ ਕਿਵੇਂ ਠੀਕ ਸਿੱਧ ਹੋ ਸਕਦੇ ਹਨ।

ਹਾਂ, ਇਹ ਹੋ ਸਕਦਾ ਹੈ, ਛੇਵੇਂ ਪਾਤਸ਼ਾਹ ਨੇ ਗੁਰਬਾਣੀ ਨੂੰ ਜਿੰਦਰਾ ਤੇ ਭਾਈ ਸਾਹਿਬ ਜੀ ਦੀ ਰਚਨਾ ਨੂੰ ਕੁੰਜੀ ਦੱਸਿਆ ਹੋਵੇ, ਤਾਂ ਮੰਨਣ ਯੋਗ ਹੈ।

# ਸ਼ੁਧੀ-ਪੱਤ੍ਰ

| ਪੰਨਾ | | ਅਸ਼ੁਧ | ਸ਼ੁਧ |
| --- | --- | --- | --- |
| ੩ | | ਸਿੰਗਾਵਲੋਕਾ-ਛੰਦ | ਸਿੰਘਾਵਲੋਕਾ-ਛੰਦ |
| ੪ | ਪਹਿਲਾ ਪਹਿਰਾ, ੯ਵੀਂ ਸੱਤਰ | ਸੀ ਸਿੱਖੀ ਦੀ | ਸੀ ਕਿ ਸਿੱਖੀ ਦੀ |
| | ਆਖ਼ਰਲਾ ਪਹਿਰਾ, ਤੀਜੀ ਸੱਤਰ | ਸਾਡੇ ਗੁੰਥ | ਸਾਡੇ ਗੁੰਥੀ |
| ੫ | ਆਖ਼ਰਲਾ, ਥਲੋਂ ਤੀਜੀ ਸੱਤਰ | ਉਘਾੜਿਆ ਹੈ | ਉਘਾੜਿਆ ਹੈ । |
| ੮ | ਆਖ਼ਰਲਾ ਪਹਿਰਾ, ਤੀਜੀ ਸੱਤਰ | ਮਨਾਵਹੁ"ਫਿਰ ਸ਼ਬਦ | ਮਨਾਵਹੁ" ਸ਼ਬਦ |
| ੧੦ | ਥਲੋਂ ਸੱਤਵੀਂ ਸੱਤਰ | ਯਥਾ ਯਦਾ | ਯਦਾ ਯਦਾ |
| ੧੨ | ਪਹਿਲੀ ਸੱਤਰ | ਉਛੱਲਾ ਮਾਰਿਆ | ਉੱਛਾਲਾ ਮਾਰਿਆ |
| ੧੨ | ਉਪਰੋਂ ੧੩ਵੀਂ ਸੱਤਰ | ਅਗਨੀ ਇਰਖਾ | ਅਗਨੀ ਈਰਖਾ |
| ੧੩ | | ਸਤਿਗੁਰ | ਸਤਿਗੁਰੁ |
| | | " | " |
| | | " | " |
| ੧੫ | ਤੀਜਾ ਪਹਿਰਾ, ਚੌਥੀ ਸੱਤਰ | ਪਰੰਤੂ ਗੁਰ ਸ਼ਰਣੀ | ਪ੍ਰੰਤੂ ਗੁਰੂ ਸ਼ੇਣੀ |
| ੧੫ | ਆਖ਼ਰਲਾ ਪਹਿਰਾ, ਪਹਿਲੀ ਸੱਤਰ | ਮਹਿਮਾ ਪ੍ਰਥਾਈਂ | ਮਹਿਮਾ ਪ੍ਰਥਾਇ |
| ੧੬ | ਪਹਿਲਾ ਪਹਿਰਾ, ਤੀਜੀ ਸੱਤਰ | ਦੀ ਮਹਿਨਾ ਅਧਿਕ | ਦੀ ਮਹਿਮਾ ਅਧਿਕ |
| ੧੬ | ਪਹਿਲਾ ਪਹਿਰਾ, ਚੌਥੀ ਸੱਤਰ | ਗੁਰੂ ਜੀ ਸ਼ਰਣ | ਗੁਰੂ ਦੀ ਸ਼ਰਣ |
| ੧੬ | ਆਖ਼ਰਲਾ ਬੰਦ, ਪਹਿਲੀ ਸੱਤਰ | ਵਰਹੇ ਗਰਭਵਾਸ | ਵਰਹੇ ਗਰਭਾਸ |
| | | ਗੁਰੁ ਈਸਰ | ਗੁਰੁ ਈਸਰੁ |
| | | ਗੁਰ ਗੋਰਖ | ਗੁਰੁ ਗੋਰਖੁ |
| | | ਜਿਸ | ਜਿਸੁ |
| | | ਜੰਗ | ਜਗੁ |
| | | ਰੰਗ | ਰੰਗੁ |
| | | ਪ੍ਰਮੇਸਰ | ਪਰਮੇਸਰੁ |
| | | ਮਸਤਕ | ਮਸਤਕੁ |
| | | ਭਾਗ | ਭਾਗੁ |
| | | ਪਾਰਬ੍ਰਹਮ | ਪਾਰਬ੍ਰਹਮੁ |
| | | ਕਥਨ | ਕਥਨੁ |
| | | ਗੁਰ | ਗੁਰੂ |

ਗੁਰ ਦਇਆਲ ਸਮਰਥ ਗੁਰ
ਗੁਰ ਨਾਨਕ ਪਤਤ ਉਧਾਰਣਹ ।

| | | | |
|---|---|---|---|
| ੧੬ | ਥਲੋਂ ਤੀਜੀ ਸੱਤਰ | ਦੇਖ ਨਤ | ਦੇਖ ਮਤ |
| ੧੭ | ਥਲੋਂ ਚੌਥੀ ਸੱਤਰ | ਪ੍ਰਭ ਗੁਰੂ | ਪ੍ਰਭ ਗੁਰੁ |
| ੧੮ | ਥਲੋਂ ਤੀਜੀ ਸੱਤਰ | ਕਲਿਜੁਗ | ਕਲਿਜੁਗੁ |
| ੧੯ | ਥਲੋਂ ਦੂਜੀ ਸੱਤਰ | ਮਲ ਮੂਤ | ਮਲੁ ਮੂਤ |
| ੧੯ | | ਕਲਿਜਗ | ਕਲਿਜੁਗ |
| | | ਸਭ | ਸਭਿ |
| | | ਭਇਆ | ਭਇਓ |
| | | ਪਰਗਾਸ | ਪਰਗਾਸੁ |
| ੨੧ | ਥਲੋਂ ਚੌਥੀ ਸੱਤਰ | ਅਬੁਉਨਸਾਨੀ | ਅਬੁਉਲਨਸਾਨੀ |
| ੨੩ | ਚੌਥੀ ਸੱਤਰ | ਵਿਚ ਜਾਣਦੇ ਹੋਣ | ਵਿਚ ਹੋਣ |
| ੨੩ | ਦੂਜਾ ਪਹਿਰਾ, ਦੂਜੀ ਸੱਤਰ | ਇਤਿਹਾਸ ਸਬੰਧੀ | ਇਤਿਹਾਸ ਸ਼ਬਦ |
| ੨੪ | ਪਹਿਲੀ ਸੱਤਰ | ਆਦਿਕਾਂ ਦਾ | ਆਦਿਕਾਂ ਦੇ |
| ੨੪ | ਥਲੋਂ ਦੂਜਾ ਪਹਿਰਾ ੧ ਸੱਤਰ | ਤਾਂ ਪੁਚਾਣਕ | ਤਾਂ ਪੁਰਾਣਕ |
| ੨੫ | ਉਪਰੋਂ ਚੌਥੀ ਸੱਤਰ | ਪਚਗਾਸ | ਪਰਗਾਸ |
| ੨੯ | ਦੂਜਾ ਪਹਿਰਾ, ਦੂਜੀ ਸੱਤਰ | ਮਹਾਨੁਕਵੀ | ਮਹਾਨੁਭਵੀ |
| ੩੦ | ਦੂਜਾ ਪਹਿਰਾ, ਥਲੋਂ ਤੀਜੀ | ਮਲ ਨੂੰ | ਮੈਲ ਨੂੰ |
| ੩੩ | | ਤਪਤਿ | ਤਪਤ |
| ੩੮ | | ਨਾਨਕੁ | ਨਾਨਕ |
| | | ਸਚ | ਸਚਿ |
| ੪੦ | ਥਲੋਂ ਦੂਜਾ ਪਹਿਰਾ,੧ ਸੱਤਰ | ਹੋ ਸਕਦਾ | ਨੋਟ—ਹੋ ਸਕਦਾ |
| ੪੭ | ਦੂਜਾ ਪਹਿਰਾ, ਤੀਜੀ ਸੱਤਰ | ਵੀ ਇਹ ਇਹ | ਵੀ ਇਹ |
| ੫੪ | ਛੇਵਾਂ ਪਹਿਰਾ | ਨੋਟ :—ਕਿ ਵਾਰਾਂ | ਕਿ ਵਾਰਾਂ |
| ੫੮ | ਪਹਿਲੀ ਸੱਤਰ | "ਪਰ ਜਥੇ | "ਪਰ ਜਿਥੇ |
| ੬੩ | ਚੌਥੀ ਸੱਤਰ | ਸਮੇਂ ਉਚੇਰੇ | ਸਮੇਂ ਉਚੇਚੇ |
| ੬੬ | ਤੀਜੀ ਸੱਤਰ | [ਬਸਤੁ] | [ਬਸੰਤੁ] |
| ੬੬ | ਥਲੋਂ ਚੌਥੀ ਸੱਤਰ | ਇਹ ਰੁਕਾਵਟ | ਇਹ ਗੁਰਵਾਕ |
| ੬੯ | ਦੂਜੀ ਸੱਤਰ | ਤੇ ਕਥਾ | ਤੇ ਕੱਥਾ |
| ੬੯ | ਦੂਜਾ ਪਹਿਰਾ ਛੇਵੀਂ ਸੱਤਰ | "ਇਹ ਕਥਾ | "ਇਹ ਕੱਥਾ |
| ੬੯ | ਦੂਜਾ ਪਹਿਰਾ ਸੱਤਵੀਂ ਸੱਤਰ | ਇਹ ਬੰਬਾਦ | "ਇਹ ਸੰਵਾਦ |
| ੬੯ | ਅਖੀਰਲੀ ਸੱਤਰ | ਅਤੇ ਅੰਨ੍ਹੇਰ | ਤੇ ਅੰਨ੍ਹੇ |
| ੭੩ | ਥਲੋਂ ਦੂਜਾ ਪਹਿਰਾ ਤੀਜੀ ਸੱਤਰ | ਇਹ ਕੀ | ਇਹ ਕਿ |